
# ਬਾਗੀ


# ਕੂਕਾ

2






ਲੇਖਕ :—

## ਸੰਤ ਬਿਸ਼ਨ ਸਿੰਘ ਹਿਸਟੋਰੀਅਨ

ਮੁੱਲ ਦੋ ਰੁਪਏ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh shana

ਸਿੱਖ ਧਰਮ ਤੇ ਭਾਰਤ ਦੇ ਬਾਨੀ, ਗਊਆਂ ਦੇ ਰਾਖੇ,
ਅੰਗਰੇਜ਼ ਦੀਆਂ ਜੜ੍ਹਾਂ ਪੁੱਟਣ ਵਾਲੇ, ਸ੍ਰੀ ਗੁਰੂ ਨਾਨਕ
ਦਾ ਬਾਰ੍ਹਵਾਂ ਸਰੂਪ; ਸ੍ਰੀ ਸਤਿਗੁਰੂ ਰਾਮ ਸਿੰਘ ਜੀ
ਅਤੇ ੨੨ ਸੂਬਿਆਂ ਇਤਿਹਾਸ, ਅੰਗਰੇਜ
ਰਾਜ ਵਿਚ ਪ੍ਰਕਾਸ਼ਤ ਕਰਨਾ ਕਾਨੂੰਨ ਦੋਸ਼ੀ ਸੀ,
ਅਜ ਆਜ਼ਾਦ ਭਾਰਤ ਦੀ
ਜਨਤਾ ਦੇ ਸਾਹਮਣੇ
ਆ ਗਿਆ
ਹੈ।

ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



# ਬਾਗੀ ਕੂਕਾ



ਅਰਥਾਤ

## ਬਾਗੀ ਸੂਬੇ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਇਤਿਹਾਸ

ਸਤਿਗੁਰੂ ਰਾਮ ਸਿੰਘ ਜੀ ਨੇ ਭਾਰਤ ਆਜ਼ਾਦ ਕਰਾਉਣ ਵਾਸਤੇ, ੨੨ ਸੂਬੇ ਸਾਜ ਕੇ, ਦਸ ਲੱਖ ਬੱਤੀ ਹਜ਼ਰ ਪੰਥ ਦੀ ਜਥੇਬੰਦੀ ਕੀਤੀ। ਕਸ਼ਮੀਰ, ਕੂਕਾ ਰਜਮੈਂਟ, ਫੌਜ, ਕਾਬਲ, ਨੀਪਾਲ, ਗਲਗਿਤ, ਅਫਗਾਨ ਅਤੇ ਰੂਸ ਵਿਚ ਮੇਲ ਮਿਲਾਪ ਕਰਨ ਵਾਸਤੇ ਆਪਣੇ ਸੂਬੇ ਘੱਲਣੇ, ਅੰਗਰੇਜ਼ਾਂ ਨੇ ਸੂਬੇ ਗਿਆਨੀ ਸਿੰਘ ਜੀ ਨੂੰ ਨਿਰਦੋਸ਼ ਫਾਂਸੀ, ਤੇ ਮਲੇਰ ਕੋਟਲੇ ਵਿਚ ਤੋਪਾਂ ਨਾਲ ਮਸਤਾਨੇ ਸਿੰਘ ਮਾਰ ਦੇਣੇ, ਸਤਿਗੁਰਾਂ ਨੂੰ ੧੦ ਸੂਬਿਆਂ ਸਮੇਤ ਨਜ਼ਰਬੰਦ ਕਰਕੇ ਪ੍ਰਦੇਸਾਂ ਵਿਚ ਭੇਜਣਾ। ਪੰਜਾਬ ਦੇ ਸੂਬੇ ਹਰ ਪਿੰਡ ਦੇ ਕੂਕੇ ਸਿੰਘਾਂ ਤੇ ਅੰਗਰੇਜਾਂ ਨੇ ਸਖਤੀ ਕਰਨੀ, ਸ੍ਰੀ ਗੁਰੂ ਹਰੀ ਸਿੰਘ ਜੀ ਦੀ ਨਜ਼ਰਬੰਦੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਨਾਮਧਾਰੀ ਪੰਥ ਦੇ ਦਰਸ਼ਨ,

ਸੰਖੇਪ ਹਾਲਾਤ

**ਲੇਖਕ—ਸੰਤ ਬਿਸ਼ਨ ਸਿੰਘ ਹਿਸਟੋਰੀਅਨ ਨੰਗਲ**

ਹੁਣ ਸ੍ਰੀ ਜੀਵਨ ਨਗਰ

ਪੁਸਤਕਾਂ ਮਿਲਣ ਦਾ ਪਤਾ :—

**ਗਿਆਨੀ ਬੂਟਾ ਸਿੰਘ ਘੜੀ ਸਾਜ਼, ਵੈਦਰਾਜ**

ਦਮਦਮਾ, ਡਾ: ਧਰਮ ਪੁਰਾ, ਜ਼ਿਲਾ ਹਿਸਾਰ

# ਲੇਖਕ ਵਲੋਂ ਚਾਰ ਅੱਖਰ

ਲੇਖਕ ਦਾ ਜਨਮ ਸੰਮਤ ੧੯੫੮ ਬਿਕਰਮੀ ਅਸੂ ਵਦੀ ੯ ਨੰਗਲ ਵੱਡਾ ਜ਼ਿਲਾ ਲੁਧਿਆਣਾ ਨਿਝੱਰ ਗੋਤ ਨਾਮਧਾਰੀ ਸ੍ਰੀ ਬਾਬਾ ਕਾਹਲਾ ਸਿੰਘ ਜੀ ਦੇ ਘਰ ਮਾਤਾ ਆਸ ਕੌਰ ਜੀ ਦੀ ਕੁਖੋਂ ਹੋਇਆ। ਮੇਰੇ ਪਿਤਾ ਜੀ ਕਵੀ ਅਤੇ ਖੋਜੀ ਸਨ। ਨਾਮਧਾਰੀ ਸਿੰਘਾਂ ਦਾ ਇਤਿਹਾਸ ਥਾਵਾਂ ਥਾਵਾਂ ਅਤੇ ਪਿੰਡਾਂ ਤੋਂ ਇਕੱਠਾ ਕੀਤਾ ਤੇ ਪ੍ਰਕਾਸ਼ਿਤ ਕੀਤਾ ਅਤੇ ਸ੍ਰੀ ਭਗਤ ਨਾਮਦੇਵ ਪ੍ਰਕਾਸ਼ ਬਾਣੀ ਦਾ ਟੀਕਾ ਜਨਮ ਸਾਖੀ ਸ੍ਰੀ ਭਗਤ ਰਵਿਦਾਸ ਪ੍ਰਕਾਸ਼ ਛਾਪ ਕੇ ਬਿਕ੍ਰਮੀ ੧੯੯੫ ਦੇ ੨੯ ਮਾਘ ਨੂੰ ਸਚਖੰਡ ਜਾ ਵਸੇ। ਉਹਨਾਂ ਦੀ ਖੋਜ ਮੇਰੇ ਪਾਸ ਹੈ ਸੀ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਸੁਹੇਵੇ ਸਾਹਿਬ ੭੫੦ ਅਖੰਡ ਪਾਠ ਕਰ ਕੇ ਭੋਗ ਪਾਏ। ੨੦ ਪੋਹ ਨੂੰ ਗੁਰੂ ਜੀ ਨੇਂ ਦਾਸ ਨੂੰ ਬਚਨ ਕੀਤਾ ਕਿ ਬਿਸ਼ਨ ਸਿੰਘ ਤੂੰ ਵੀ ਆਪਣੇ ਪਿਤਾ ਵਾਂਗ ੨੨ ਸੂਬਿਆਂ ਦੀ ਜੀਵਨ ਕਥਾ ਲਿਖ। ਦਾਸ ਨੇ ਅਰਜ ਕੀਤੀ ਪਿਤਾ ਜੀ ਦੀ ਖੋਜ ਮੇਰੇ ਪਾਸ ਲਿਖੀ ਹੋਈ ਹੈ ਕੋਈ ਯੋਗ ਲਿਖਾਰੀ ਉਸ ਨੂੰ ਲਿਖੇ ਤਾਂ ਠੀਕ ਹੈ। ਸਤਿਗੁਰਾਂ ਨੇ ਬਚਨ ਕੀਤਾ "ਤੂੰ ਹੀ ਲਿਖਦਾ ਲਿਖਦਾ ਯੋਗ ਬਣ ਜਾਵੇਂਗਾ।" ਮੈਂ ਪਿਤਾ ਜੀ ਦੀ ਖੋਜ ਦੇ ਕਾਗਜਾਂ ਚੋਂ ਸੂਬਿਆਂ ਦੀ ਕਥਾ ਲਿਖਕੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਹਜ਼ੂਰ ਲਿਆ ਰੱਖੀ। ਉਹ ਵੇਖ ਕੇ ਬਹੁਤ ਪ੍ਰਸੰਨ ਹੋਏ ਅਤੇ ਹੁਕਮ ਕੀਤਾ ਭਾਈ ਨਿਧਾਨ ਸਿੰਘ ਜੀ ਅਤੇ ਚਕਰਵਰਤੀ ਨੂੰ ਦਿਖਾ ਕੇ ਛਾਪ ਦਿਉ। ਇਹਨਾਂ ਦੋਹਾਂ ਵਿਦਵਾਨਾਂ ਨੇ ਕਥਾ ਪੜ੍ਹੀ ਅਤੇ ਪਰਵਾਨਗੀ ਦੇ ਅੱਖਰ ਲਿਖ ਦਿਤੇ। ਅੰਗਰੇਜ ਰਾਜ ਵਿਚ ਇਸ ਕਥਾ ਨੂੰ ਛਾਪਣਾ ਕਾਨੂੰਨ ਦੇ

ਵਿਰੁਧ ਸੀ। ਭਾਰਤ ਆਜਾਦ ਹੋ ਗਿਆ। ਸ: ਨਾਹਰ ਸਿੰਘ ਜੀ ਐਮ. ਏ. ਤੋਂ ਕਈ ਸੂਝਾਂ ਲਿਖ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਹਜ਼ੂਰ ਸ੍ਰੀ ਜੀਵਨ ਨਗਰ ਵਿਚ ਬਾਗੀ ਕੂਕਾ ਨਾਮ ਲਿਖ ਕੇ ਰੱਖ ਦਿਤਾ ਉਹਨਾਂ ਹੁਕਮ ਕੀਤਾ ਮਾਸਟਰ ਨਿਹਾਲ ਸਿੰਘ ਤੇ ਤਰਨ ਸਿੰਘ ਵੈਹਮੀ ਨੂੰ ਦਿਖਾ ਕੇ ਛਾਪ ਦਿਉ। ਬਿਕਰਮੀ ੨੦੨੩ ਅੰਦਰ ਮਾਸਟਰ ਜੀ ਅਤੇ ਵੇਹਮੀ ਜੀ ਨੇ ਪੜ੍ਹ ਕੇ ਆਪਣੇ ਹਸਤ ਕੰਵਲਾਂ ਦੀ ਪਰਵਾਨਗੀ ਪਾ ਦਿਤੀ ਤੇ ਪ੍ਰਕਾਸ਼ ਕਰਨ ਦੀ ਦਲੀਲ ਦਿਤੀ। ਫਿਰ ਮੈਂ ਸ: ਨਾਹਰ ਸਿੰਘ ਜੀ ਐਮ. ਏ. ਨੂੰ ਦਿਲੀ ਵਿਚ ਪੜ੍ਹ ਕੇ ਸੁਣਾਈ। ਉਹਨਾਂ ਮੁਖ ਬਦ ਲਿਖ ਦਿਤਾ ਅਤੇ ਪ੍ਰਕਾਸ਼ਨ ਦੀ ਪ੍ਰਦੇਸ ਨਿਵਾਸੀ ਸੰਗਤ, ਬਰਮਿੰਗਮ ਨੇ ਸਹਿਯੋਗ ਦਿਤਾ, ਲੇਖਕ ਵਲੋਂ ਧੰਨਵਾਦ! ਸੰਤ ਬਲਵੰਤ ਸਿੰਘ ਜੀ ਬਰਮਿੰਗਮ ਦੇ ਨਾਮਧਾਰੀ, ਸੰਗਤ ਦੇ ਸੈਕਟਰੀ ਯੂ. ਕੇ. ਜੋ ਕਿ ਗੜ੍ਹੀ ਮਾਂਹ ਸਿੰਘ ਵਾਲੀ ਜਲੰਧਰ ਦੇ ਹਨ, ਸਹਿਯੋਗ ਦੇਣ ਦੀ ਦਲੇਰੀ ਕੀਤੀ ਦਾਸ ਵਲੋਂ ਧੰਨਵਾਦ! ਰੂਪ ਰਾਏ ਸ: ਸੰਤ ਭਗਤ ਸਿੰਘ ਜੀ ਬਰਮਿੰਗਮ ਯੂ. ਕੇ. ਨਿਵਾਸੀ, ਸਹਿਯੋਗ ਦੇ ਕੇ ਬਾਗੀ ਕੂਕਾ ਸੰਗਤਾਂ ਅਤੇ ਜਨਤਾ ਦੇ ਸਾਹਮਣੇ ੨੨ ਸੂਬਿਆਂ ਦਾ ਜੀਵਨ ਪ੍ਰਕਾਸ਼ਿਤ ਕਰਾਨ ਦਾ ਉਦਮ ਕੀਤਾ।

ਖਾਸ ਕਰਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਪਰਦੇਸ਼ ਗਮਨ ਸ਼ਤਾਬਦੀ ਦੇ ਸਬੰਧ ਵਿਚ ਇਸੇ ਸਾਲ ਸੰਨ ੧੯੭੨ ਵਿਚ ਹੀ ਪ੍ਰਕਾਸ਼ਿਤ ਕਰਨਾ ਯੋਗ ਸਮਝਿਆ। ਜਿਸ ਵਿਚ ਸ੍ਰੀ ਆਲਮ ਜੀ, ਸ੍ਰੀ ਚਕ੍ਰਵਰਤੀ ਜੀ, ਸ੍ਰੀ ਮਾਸਟਰ ਜੀ, ਸ੍ਰੀ ਵੈਹਮੀ ਜੀ, ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਵਲੋਂ ਪ੍ਰਵਾਨਗੀ ਦੇ ਦਸਤਖਤਾਂ ਸਮੇਤ ਆਪ ਦੇ ਸਾਹਮਣੇ ਹੈ।

ਦਸਤਖਤ ਸੰਤ ਬਿਸ਼ਨ ਸਿੰਘ ਜੀ ਹਿਸਟੋਰੀਅਨ ਨੰਗਲ,
(ਹੁਣ ਸ੍ਰੀ ਜੀਵਨ ਨਗਰ)





# ਮੁਖ ਬੰਦ



ਭਾਰਤ ਅੰਗਰੇਜ਼ ਨੇ ਗੁਲਾਮ ਕਰ ਲਿਆ। ਭਾਰਤੀਆਂ ਨੂੰ ਆਜ਼ਾਦ ਕਰਾਉਣ ਵਾਲੇ ਕੂਕੇ ਵੀਰਾਂ ਦਾ ਇਤਿਹਾਸ ਭਾਰਤੀ ਲਿਖਾਰੀ ਲਿਖਣ ਤੋਂ ਸੰਗ ਹੀ ਨਹੀਂ ਗਏ ਸਗੋਂ ਅਨਿਆਇ ਕੀਤਾ। ਮਿ: ਕਾਵਨ ਅੰਗਰੇਜ਼ ਨੇ ਦੇਸ਼ ਦੇ ਪਰਵਾਨੇ ਕੂਕੇ ਸਿੰਘਾਂ ਨੂੰ ਮਲੇਰ ਕੋਟਲੇ ਵਿਚ ਸਤਾਂ ਤੋਪਾਂ ਨਾਲ ਅੰਨੇਵਾਹ ਮਾਰ ਦਿਤਾ। ਗੁਰੂ ਰਾਮ ਸਿੰਘ ਜੀ ਤੇ ਉਹਦੇ ਦਸ ਸੂਬੇ ਜਲਾ ਵਤਨ ਕਰ ਗਏ। ਦੇਸ਼ ਆਜ਼ਾਦੀ ਦੀ ਤੜਪ ਦਿਲ ਵਿਚ ਲੈ ਕੇ ਜੀਵਨ ਯਾਤਰਾ ਪੂਰੀ ਕਰ ਗਏ। ਕਿਸੇ ਲਿਖਾਰੀ ਨੇ ਚਾਰ ਅਖਰ ਨਹੀਂ ਲਿਖੇ, ਗੁਰਦਵਾਰਾ ਸ੍ਰੀ ਭੈਣੀ ਸਾਹਿਬ ਨੂੰ ਅੰਗਰੇਜ਼ ਅਫਸਰਾਂ ਨੇ, ਮੰਦਰ ਤੇ ਲੰਗਰ ਨੂੰ ਪਾਣੀ ਹਾਂਡੇ ਤਾਈਂ ਪੁਟਾ ਕੇ ਦੀਵਾਰਾਂ ਢਾਹ ਕੇ ਬਰਬਾਦ ਕਰ ਦਿਤਾ।

ਗੁਰਦਵਾਰੇ ਦੇ ਮੇਨ ਗੇਟ ਅਗੇ ਪੁਲਸ ਦੀ ਚੌਂਕੀ ਬਿਠਾਕੇ ਜੋ ਜ਼ੁਲਮ ਉਹਨਾਂ ਤੇ ਕਰਾਏ ਗਏ ਹਿਰਦਾ ਕੰਬ ਉਠਦਾ ਏ।

ਸ੍ਰੀ ਗੁਰੂ ਹਰੀ ਸਿੰਘ ਜੀ ਉਸਦੇ ਸੇਵਕ, ਸਿੰਘ ਸਿੰਘਣੀਆਂ ਲਾਂਗਰੀ, ਰਾਗੀ, ਚਾਰ ਦਵਾਰੀ ਡੈਰੇ ਵਿਚ ਨਜਰ ਬੰਦ ਸਨ।

ਸ੍ਰੀ ਗੁਰੂ ਹਰੀ ਸਿੰਘ ਜੀ ਦੇ ਮਹਿਲ ਮਾਤਾ ਜੀਊਣ ਕੌਰ ਜੀ ਮਾਤਾ ਫਤਹਿ ਕੌਰ ਜੀ, ਭੈਣੀ ਸਾਹਿਬ ਦੀ ਹਦ ਤੋਂ ਬਾਹਰ ਕਤਈ ਨਹੀਂ ਜਾ ਸਕਦੇ ਸੀ। ੪੦ ਸਾਲ ਤਕ ਉਹਨਾਂ ਨੂੰ ਨਜਰ ਬੰਦ ਕਰ ਰਖਿਆ। ਪਿੰਡਾਂ ਵਿਚ ਹਰ ਕੂਕਾ ਸਿੰਘ ਪਾਬੰਦ ਸੀ ਕੈਦਾਂ, ਜੇਹਲਾਂ ਜਰਮਾਨੇ ਜਮਾਨਤਾ ਦੇ ਮਚਲਕੇ ਕੂਕੇ ਸਿੰਘਾਂ ਦੇ ਸਨ ਭਾਰਤ ਨੂੰ ਅਜ਼ਾਦ ਕਰਨ ਵਾਲੇ ਕੂਕਿਆਂ ਦਾ ਹਾਲ ਕਿਸੇ ਵੀ ਨਾ ਲਿਖਿਆ।

੧ ਕੋਇਟ ਇੰਡੀਆ ਲਹਿਰ ਦੇ ਲੇਖਕ ਅਜ਼ਾਦੀ ਦੀ ਤਵਾਰੀਖ ਲਿਖਦੇ ਹੋਏ ਵੀ ਕੂਕੇ ਸਿੰਘਾਂ ਦਾ ਜ਼ਿਕਰ ਨਹੀਂ ਲਿਖ ਸਕੇ,

ਅਨਆਇ ।

੨. ਕਾਂਗਰਸ ਦੇ ਲਿਖਾਰੀ ਸੀਤਾ ਰਾਮ ਤਵਾਰੀਖ ਲਿਖੀ, ਨਾਮਧਾਰੀਆਂ ਦੀ ਬਾਬਤ ਕੁਝ ਨਹੀਂ ਲਿਖਦੇ ਅਫਸੋਸ,

੩. ਬੰਗਾਲ ਦੇ ਮਸ਼ਹੂਰ ਲੇਖਕ ਭਗਤ ਰਾਮ ਕਿਸ਼ਨ ਤੇ ਪਰਮ ਹੰਸ ਨੇ, ਬ੍ਰਿਟਸ਼, ਇੰਡੀਅਨ ਐਸੋਸੀਏਸ਼ਨ ਉਲੀਕਿਆ ਗਿਆ ਉਹ ਵੀ ਕੂਕੇ ਸਿੰਘਾਂ ਦਾ ਜ਼ਿਕਰ ਨਾ ਲਿਖ ਸਕੇ ।

੪. ਭਾਰਤ ਵਰਸ਼ ਦਾ ਗੋਲਡਨ ਇਤਹਾਸ ਪੰਡਤ ਸ਼ਿਵ ਨਾਥ ਬੀ. ਏ. ਅਤੇ ਲਾਲਾ ਜਗਨ ਨਾਥ ਗਰੋਵਰ, ਬੀ. ਏ. ਬੀ. ਟੀ. ਪੰਜਾਬ ਯੂਨੀਵਰਸਟੀ ਦੇ ਪ੍ਰਧਾਨ ਸਨ । ਨਹੀਂ ਲਿਖਦੇ ਕੂਕੇ ਸਿੰਘਾਂ ਦੀ ਬਾਬਤ ।

ਹਾਲਾਂ ਕਿ ੧੮੬੯, ੧੮੭੨ ਦਾ ਹਾਲ ਵਾਇਸ ਰਾਏ ਲਾਰਡ ਮਿਉਂ ਦਾ ਹਾਲ ਲਿਖ ਦਿਤਾ, ਲਾਰਡ ਨਾਰਥ ਬੁਰਕ ਦੇ ਅਹਿੰਦ ਵਿਚ ਜੋ ਘਟਨਾ ਹੋਈਆਂ ਲਿਖੀਆਂ ਗਈਆਂ । ਕੂਕੇ ਸਿੰਘ ਵੀਰਾਂ ਪ੍ਰਵਾਨਿਆਂ ਦਾ ਜ਼ਿਕਰ ਨਹੀਂ ਲਿਖ ਸਕਿਆ ।

ਜਿਸ ਕੌਮ ਦੇ ੬੬ ਬੰਦੇ ਤੋਪਾਂ ਨਾਲ ਅੰਗਰੇਜ਼ਾਂ ਨੇ ਮਾਰ ਦਿਤੇ, ਗੁਰੂ ਰਾਮ ਸਿੰਘ ਤੇ ਸੂਬੇ ਜਲਾਵਤਨ ਕੂਕਾ ਪੰਥ ਪਾਬੰਦ ਭੈਣੀ ਸਾਹਿਬ ਗੁਰਦਵਾਰੇ ਅੰਗਰੇਜ਼ ਚੌਂਕੀ ਦਾ, ਹਾਲ ਲਿਖਣ ਤੋਂ ਉਹਨਾਂ ਦੀ ਲੇਖਣੀਆਂ ਪਾਸਾ ਵਟ ਗਈਆਂ ।

ਗਿਆਨੀ ਕਾਹਲਾ ਸਿੰਘ ਜੀ ਨੰਗਲਾਂ ਵਾਲੇ ਸ਼ਹੀਦਾਂ ਸਬੰਧੀ ਉਸਤਤ ਨਾਮਾ ਲਿਖਣ ਵਿਚ ੧੯੪੬ ਨੂੰ ਦੋ ਸਾਲ ਪਿੰਡ ਵਿਚ ਨਜ਼ਰਬੰਦ ਹੋਣਾ ਪਿਆ ।

ਜਿਸਦ ਇਹ ਅਖਰ ਹਨ—

ਸੰਤ ਖਾਲਸੇ ਨੂੰ ਸਾਜ ਰਾਜ ਲੈਣਾ ਹੈ ਫਰੰਗੀਆਂ ਤੋਂ
ਸਤਿਗੁਰੂ ਰਾਮ ਸਿੰਘ ਕਰਨ ਲਗੇ ਏਸ ਕਾਰ ਨੂੰ ।

ਸੰਤ ਇੰਦਰ ਸਿੰਘ ਚਕਰਵਰਤੀ ਨੇ (ਅਪੂਰਬ ਬਲੀਦਾਨ) ਪ੍ਰਕਾਸ਼ਤ ਕੀਤਾ, ਅੰਗਰੇਜ਼ਾਂ ਨੇ ਪਰੈਸ ਵਿਚ ਜਬਤ ਕਰ ਦਿਤਾ, ਫੇਰ

ਕਿਸੇ ਨੇ ਵੀ ਕੂਕਾ ਇਤਿਹਾਸ ਲਿਖਣ ਦੀ ਦਲੇਰੀ ਨਹੀਂ ਕੀਤੀ। ਮੈਂ ਬਾਗੀ ਕੂਕਾ ਦੇ ਲੇਖਕ ਦੀ ਕਲਮ ਨੂੰ ਮਸਾਹਬਤ ਦੇਣੀ ਅਲਪਗਤਾ ਸਮਝਦਾ ਹਾਂ। ਭਾਈ ਬਿਸ਼ਨ ਸਿਘ ਨੇ ੨੨ ਸੂਬਿਆਂ ਦੀ ਕਥਾ, ਗਈ ਗਵਾਚੀ ਭੁਲੀ ਹਈ ਨੂੰ ਲਿਖ ਕੇ ਅਜ਼ਾਦ ਹਿੰਦ ਅੰਦਰ ਪ੍ਰਕਾਸ਼ਤ ਕਰਨ ਦੀ ਜੋ ਘਾਲ ਕੀਤੀ ਹੈ, ਬਹੁਤ ਬਹੁਤ ਧੰਨਵਾਦ, ਬਾਗੀ ਕੂਕਾ ਨਾਮ ਇਤਹਾਸ ਦਾ, ਇਕ ਇਕ ਅਖਰ ਹਾਲ ਸ਼ਲਾਘਾ ਯੋਗ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਚਰਨਾ ਵਿਚ ਮੇਰੀ ਪਰਾਰਥਨਾ ਹੈ ਭਾਈ ਬਿਸ਼ਨ ਸਿੰਘ ਨੂੰ ਯੋਗਤਾ ਦਾ ਪਦਾਰਥ ਬਖਸ਼ਣ, ਛੋਟੇ ਛੋਟੇ ਟਰੈਕਟਾਂ ਦੁਆਰਾ ਨਾਮਧਾਰੀ ਪ੍ਰਚਾਰ ਕੀਤਾ ਜਾਵੇ।

ਨਾਹਰ ਸਿੰਘ ਐਮ. ਏ.
ਸ਼ਕਤੀ ਨਗਰ ਨਵੀਂ ਦਿੱਲੀ



# ਸ੍ਰੀ ਚੱਕ੍ਰਵਰਤੀ ਜੀ



ਹਿਸਟੋਰੀਅਨ ਸਾਹਿਬ ਨੇ ਘਾਟੇ ਨੂੰ ਨੇਪਰੇ ਚਾੜ੍ਹ ਦਿਤਾ। ਬਾਈਆਂ ਸੂਬਿਆਂ ਦੀ ਜੀਵਨ ਕਥਾ ਨਾਮਧਾਕੀ ਪੰਥ ਦੀ ਜਥੇਬੰਦੀ ਦਾ ਸੰਖੇਪ ਹਾਲ ਪਰਸੰਸਾ ਯੋਗ ਹੈ। ਮੈਂ ਸੰਤ ਬਿਸ਼ਨ ਸਿੰਘ ਹਿਸਟੋਰੀਅਨ ਦੀ ਖੋਜ ਤੇ ਮਿਹਨਤ ਦੀ ਦਾਦ ਵਿਚ ਨਾਮਧਾਰੀ ਲਿਖਾਰੀਆਂ ਨੂੰ ਸੰਦੇਸ਼ ਦਿੰਦਾ ਹਾਂ ਕਿ ਉਹ ਇਸ 'ਬਾਗੀ ਕੁਕਾ' ਨੂੰ ਪੜ੍ਹਨ ਤੇ ਮਿੱਤਰਾਂ ਮੇਲੀਆਂ ਵਿਚ ਪ੍ਰਚਾਰ ਕਰਨ।

ਸੰਤ ਇੰਦਰ ਸਿੰਘ ਜੀ ਚੱਕ੍ਰਵਰਤੀ, ਸ੍ਰੀ ਭੈਣੀ ਸਾਹਿਬ

# ਕੰਮ ਪੂਰਾ ਹੋ ਗਿਆ ਆਲਮ ਜੀ

ਬਹੁਤ ਹੀ ਚੰਗਾ ਹੋਇਆ । ਮੈਂ ਜਦ ਜੁਗ ਪਲਟਾਊ ਸਤਿਗੁਰੂ ਲਿਖ ਰਿਹਾ ਸੀ ਅੰਮ੍ਰਿਤਸਰ ਮੇਰੇ ਪਾਸ ਸੰਤ ਬਿਸ਼ਨ ਸਿੰਘ ਨੂੰ ਸ੍ਰੀ ਸਤਿਗੁਰੂ ਪਰਤਾਪ ਸਿੰਘ ਨੇ ਘਲਿਆ । ਬਾਬੇ ਕਾਹਲਾ ਸਿੰਘ ਦਾ ਪੰਥ ਪ੍ਰਕਾਸ਼ ਲਿਖਤੀ ਦੇ ਕੇ ਉਸ ਸਮੇਂ ਦੇ ਮੇਰੇ ਜਾਣੂ ਹੋ ਗਏ । ਸੰਤ ਜੀ ਵਿਚ ਆਪਣੇ ਪਿਤਾ ਵਾਂਗ ਪੰਥਕ ਪਿਆਰ ਦੀ, ਨਾਮਧਾਰੀ ਪ੍ਰਚਾਰ ਇਤਿਹਾਸ ਲਿਖਣ ਦੀ ਲਗਨ ਹੈ ।

ਮੈਂ ਜੁਗ ਪਲਟਾਊ ਸਤਿਗੁਰੂ ਅੰਦਰ ਲਿਖਿਆ ਸੀ ਜਲਾ-ਵਤਨ ਸੂਬਿਆਂ ਦਾ ਕੀ ਬਣਿਆ ? ਉਹ ਘਾਟ ਸੰਤ ਜੀ ਨੇ ਪੂਰੀ ਕਰ ਦਿਤੀ ਹੈ । ੨੨ ਸੂਬਿਆਂ ਦੀ ਕਥਾ ਦੀ ਵਾਰਤਕ ਉਭਰਵੀਂ ਅਤੇ ਨਿਖਰਵੀਂ ਭਾਵੇਂ ਨਹੀਂ, ਖੋਜ ਕਮਾਲ ਦੀ ਹੈ । ਮੈਂ ਇਸ ਨੂੰ ਦੋ ਤਿੰਨ ਵਾਰ ਪੜ੍ਹ ਕੇ ਨਾਮਧਾਰੀ ਦਰਬਾਰ ਦੀ ਪ੍ਰਧਾਨਗੀ ਦੀ ਹਸੀਅਤ ਰਖਦਾ ਪ੍ਰਵਾਨਗੀ ਦੇ ਰਿਹਾ ਹਾਂ ।

ਸਹੀ ਨਿਧਾਨ ਸਿੰਘ 'ਆਲਮ'
ਅਹਾਤਾਂ ਸ਼ੇਰ ਜੰਗ ਲੁਧਿਆਣਾ
੨੦੧੦ ਅਸੂ ੧



# ਸ੍ਰੀ ਵਹਿਮੀ ਜੀ

ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਹੁਕਮ ਵਿਚ ਸੰਤ ਨਗਰ ੨੫ ਅਸੂ, ਦੇ ਸੋਮਵਾਰ ੨੦੨੩ ਬਾਗੀ ਕੂਕਾ ਪੜ੍ਹ ਕੇ ਸੁਧਾਈ ਕੀਤੀ । ਲੇਖਕ ਨੂੰ ਵਧਾਈ ਪ੍ਰਕਾਸ਼ਤ ਹੋਣਾ ਜ਼ਰੂਰੀ ਹੈ ।

ਦਸਖਤ ਤਰਨ ਸਿੰਘ ਸ੍ਰੀ ਰਾਮਪੁਰੀ
ਜ਼ਿਲਾ ਹਿਸਾਰ

ੴ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਇਹ ਕਾਪੀ ਬਾਗੀ ਕੂਕਾ ਪੜ੍ਹਿਆ ਗਿਆ ਹੈ ਸ੍ਰੀ ਸਤਿਗੁਰੂ ਜੀ ਤੇ ੨੨ ਸੂਬਿਆਂ ਦੀ ਕਥਾ ਛਾਪਣ ਯੋਗ ਹੈ।

੨੦੨੩, ੨੩ ਕਤਕ ਹਿਸਟੋਰੀਨ ਕੋ ਦਿਤੀ ਗਈ।

ਦਸਖਤ ਮਾ: ਨਿਹਾਲ ਸਿੰਘ ਜੀ
ਵਿਦਿਆਲਾ ਸ੍ਰੀ ਜੀਵਨ ਨਗਰ



# ਸਾਨੂੰ ਇਤਿਹਾਸ ਛਾਪਣ ਦਾ ਧਿਆਨ

( ਮਹਾਰਾਜਾ ਨਿਹਾਲ ਸਿੰਘ ਜੀ )

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਭਾਰਤ ਦੀ ਬਾਂਹ ਉਸ ਸਮੇਂ ਪਕੜੀ ਜਦੋਂ ਅਸਾਡੀ ਹਾਲਤ ਤਰਸ ਜੋਗ, ਡਾਵਾਂ ਡੋਲ ਸੀ। ਅੰਗਰੇਜ਼ ਦੇ ਕੀਤੇ ਜ਼ੁਲਮ ਨਾਮਧਾਰੀ ਪੰਥ ਤੇ ਲਿਖਣ ਵਾਲਾ ਕਾਨੂੰਨ ਦੋਸ਼ੀ ਸੀ।

ਆਜ਼ਾਦ ਭਾਰਤ ਵਿਚ ਆਜ਼ਾਦੀ ਦੇ ਬਾਨੀਆਂ ਦਾ ਇਤਿਹਾਸ ਦੁਨੀਆਂ ਦੇ ਅਗੇ ਰੱਖਣ ਦੀ ਲੋੜ ਹੈ।

ਸਤਿਗੁਰੂ ਰਾਮ ਸਿੰਘ ਜੀ ਦੀ ਧਾਰਮਿਕ ਤੇ ਦੇਸ਼ ਪਿਆਰ ਗੁਲਾਮ ਭਾਰਤ ਨੂੰ ਆਜ਼ਾਦ ਕਰਨ ਵਾਲੇ ਨਜ਼ਰ ਬੰਦ ਸੂਬੇ ਤੇ ਉਮਰ ਕੈਦ, ਸੂਬਿਆਂ ਦਾ ਹਾਲ (ਬਾਕੀ ਕੂਕਾ) ਲਿਖ ਕੇ ਸਤਿਗੁਰੂ ਜੀ ਤੇ ਨਾਮਧਾਰੀ ਪੰਥ ਤੋਂ ਖੁਸ਼ੀਆਂ ਪ੍ਰਾਪਤ ਕੀਤੀਆਂ ਨੇ। ਮੈਂ ਧੰਨਵਾਦ ਕਰਦਾ ਹਾਂ ਬਿਸ਼ਨ ਸਿੰਘ ਦਾ।

ਮਹਾਰਾਜਾ ਨਿਹਾਲ ਸਿੰਘ ਜੀ ਐਮ. ਪੀ.,
੧੧੪ ਐਵੈਨੀਊ ਨਵੀਂ ਦਿੱਲੀ
ਜੀਵਨ ਨਗਰ ਜਿਲਾ ਹਿਸਾਰ।






੧ ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਬਾਗੀ ਕੂਕਾ ਲੇਖਕ ਦੀ ਪ੍ਰਾਰਥਨਾ

ਅਕਾਲ ਪੁਰਖ ਗੁਰੂ ਨਾਨਕ ਅੰਗਦ,
ਅਮਰਦਾਸ ਰਾਮ ਦਾਸ ਗੁਰ ਉਹ ਹੈ।
ਸ੍ਰੀ ਅਰਜਨ ਹਰਿ ਗੋਬਿੰਦ ਗੁਰ,
ਸ੍ਰੀ ਹਰਿ ਰਾਏ ਪ੍ਰਕਾਸ਼ ਗੁਰ ਉਹ ਹੈ।
ਹਰ ਕਿਸ਼ਨ ਗੁਰ ਤੇਗ ਬਹਾਦਰ,
ਗੁਰੂ ਗੋਬਿੰਦ ਸਿੰਘ ਲਵਾਸ ਗੁਰ ਉਹ ਹੈ।
ਸ੍ਰੀ ਗੁਰੂ ਬਾਲਕ ਸਿੰਘ ਗੁਰੂ,
ਗਿਆਰਵਾਂ ਰੂਪ ਅਵਨਾਸ ਗੁਰ ਉਹ ਹੈ।
ਗੁਰੂ ਰਾਮ ਸਿੰਘ ਜੋਤ ਬਾਹਰਵੀਂ,
ਧਰਤ ਪਤਾਲ ਅਕਾਸ਼ ਗੁਰ ਉਹ ਹੈ।
ਗੁਰੂ ਹਰੀ ਸਿੰਘ ਜੋਤਕਾ ਜਾਮਾ,
ਰਾਮ ਰੂਪ ਹਰਵਾਸ਼ ਗੁਰ ਉਹ ਹੈ।
ਸ੍ਰੀ ਸਤਿਗੁਰ ਪ੍ਰਤਾਪ ਸਿੰਘ ਜੀ,
ਆਦ ਪੁਰਖ ਪ੍ਰਕਾਸ਼ ਗੁਰ ਉਹ ਹੈ।
ਸ਼ਾਂਤ ਸਦਾ ਨਿਧ ਦਇਆ ਕੇ ਸਾਗਰ,
ਗੂਰੂ ਜਗਜੀਤ ਸਿੰਘ ਲਵਾਸ ਗੁਰ ਉਹ ਹੈ।

# ਗੁਰੂ ਦੀ ਜੋਤ

ਸਾਗਰ ਗਾਗਰ ਹਰ ਜ਼ਰਰੇ ਵਿਚ,
ਪਵਨ,ਗਵਨ,ਪਰਬਤ,ਭਵਨ ਧਰਤੀ ਤੇ ਅਕਾਸ਼ ਹੈ ਸਤਿਗੁਰ।
ਜਸ ਗੁਰ ਲਿਖਣਾ ਬੁਧ ਉਰ ਬਖਸ਼ੋ,
ਕਰੋ ਅਨਾਥ ਪ੍ਰਕਾਸ਼ ਹੈ ਸਤਿਗੁਰ।
ਸ਼ਹੀਦ ਸਜ਼ਾਏ ਪੰਜ ਪਿਆਰੇ,
ਪੂਰੋ ਬਿਸ਼ਨ ਸਿੰਘ ਆਸ ਹੈ ਸਤਿਗੁਰ।



# ਸਿਰ ਚਰਨਾਂ ਤੇ ਧਰਨਾ ਸਿਖਿਆ

ਗੁਰਮਤਿ ਰੀਤ ਪਰੀਤ, ਗੁਰ ਸੰਗ।
ਗੁਰੂ ਹੁਕਮ ਵਿਚ ਡਰਨਾ ਸਿਖਿਆ।
ਏਕ ਪਿਤਾ ਹਮ ਏਕ ਕੇ ਬਾਰਕ।
ਪੰਥ ਪਰਚਾਰ ਹੈ ਕਰਨਾ ਸਿਖਿਆ।
ਕੈਦ, ਜਰੀਮਾਨੇ ਭਰਨਾ ਸਿਖਿਆ।
ਬੋਲ ਕਬੋਲ ਹੈ ਜਰਨਾ ਸਿਖਿਆ।
ਵੰਡ ਖਾਣਾ ਹੈ ਕਿਰਤ ਕਮਾਉਣੀ,
ਨਹੀਂ ਪੁਜਾਰੀ ਮੈਂ ਬਨਣਾ ਸਿਖਿਆ।
ਕਵਿਤਾ ਕਰਨੀ ਸੇਵਾ ਕਰਨੀ,
ਗੁਰ ਜਸ ਲਿਖਕੇ, ਪੜ੍ਹਨਾ ਸਿਖਿਆ।
ਵਿਚ ਹੁਕਮ ਦੇ ਡੁਬਣਾ ਸਿਖਿਆ,
ਵਿਚ ਹੁਕਮ ਦੇ ਤਰਨਾ ਸਿਖਿਆ।
ਮਨ ਮੇਰੇ ਨੂੰ ਦੇਵੋ ਸਿਖਿਆ,

ਪਰੇਮ ਖੇਡ ਵਿਚ ਹਰਨਾ ਸਿਖਿਆ।
ਗੁਰੂ ਜਗਜੀਤ ਸਿੰਘ ਜੀ ਤੁਹਾਡੇ,
ਚਰਨਾਂ ਤੇ ਸਿਰ ਧਰਨਾ ਸਿਖਿਆ।
ਦੋਹਰਾ—ਜੋਤ ਦੁਆਦਸ ਪੂਰਨ ਸਤਿਗੁਰੂ,
ਤੁਮਰਾਂ ਧਰਾਂ ਧਿਆਨ।
ਬਾਗੀ ਕੂਕਾ ਲਿਖਾਂ ਮੈਂ,
ਬਖਸ਼ੋ ਕਲਮ ਵਿਚ ਤਾਨ।
ਰਾਮ, ਹਰੀ, ਪ੍ਰਤਾਪ ਤੂੰ ਜਗਜੀਤ ਗੁਰੂ ਗੋਬਿੰਦ।
ਬੁਧ ਹੀਨ ਕੋ ਬੁਧ ਦੇਹ, ਸੁਧ ਕਰੋ ਬਿਸ਼ਨ ਸਿੰਘ।



# ਸਤਿਗੁਰੂ ਰਾਮ ਸਿੰਘ ਜੀ

ਅਲਵਰ, ਦੇਸ਼ ਦੇ ਚਿਤਰਕਾਰ ਮਠਾੜੂ, ਗੋਤ ਦੇ ਤਰਖਾਣ, ਲੋਹਾਰ, ਮੁਗਲ ਬਾਦਸ਼ਾਹਾਂ ਦੇ ਸਮੇਂ ਪੰਜਾਬ ਵਿਚ ਆਏ। ਸ਼ਾਹੀ ਕਿਲੇ ਮਕਬਰੇ ਮਹਿਲਾਂ ਦੀਆਂ ਉਸਾਰੀਆਂ ਤੇ ਵਡੇ ਵਡੇ ਸ਼ਹਿਰਾਂ ਵਿਚ ਬਨਵਾਈਆਂ। ਹਰੇ ਤੇ ਪੀਲੇ, ਲਾਲ ਸਫੈਦ, ਪਥਰਾਂ ਉਤੇ ਚਿਤਰਕਾਰੀਆਂ ਜਾਲੀਆਂ ਤੇ ਬੁਤ ਬਣਾਏ। ਆਗਰਾ, ਦਿਲੀ; ਲਾਹੌਰ ਤੇ ਵਿਚਕਾਰ ਬਾਦਸ਼ਾਹੀ ਸਰਾਵਾਂ ਬਾਵਲੀਆਂ ਦਾ ਕੰਮ ਕੀਤਾ। ਗੋਂਦਵਾਲ ਸਾਹਿਬ ਦੀ ਬਾਵਲੀ ਗੁਰੂ ਰਾਮਦਾਸ ਜੀ ਦੇ ਅੰਮ੍ਰਿਤਸਰ ਦਾ ਮੰਦਰ ਤੇ ਸਰੋਵਰ ਮਠਾੜੂ ਚਿਤਰਕਾਰਾਂ ਤੇ ਰਾਜਾਂ ਨੇ ਕੀਤਾ। ਫਿਰੋਜਪੁਰ ਕਿਲ੍ਹਾ ਤੇ ਕਿਲ੍ਹਾ ਲੁਧਿਆਣਾ ਕਿਲ੍ਹਾ ਲਾਢੂਆਲਾ, ਕਿਲ੍ਹਾ ਬਠਿੰਡਾ ਅਤੇ ਹਨੂੰਮਾਨ ਕੋਟ ਕਿਲੇ ਦਾ ਕੰਮ ਕਰਨ ਦੇ ਬਾਅਦ ਬਾਦਸ਼ਾਹ ਜਹਾਂਗੀਰ ਦੇ ਸਮੇਂ ਮਠਾੜੂਆਂ, ਮਿਸਤ੍ਰੀਆਂ ਨੂੰ ਫਿਰੋਜ਼ਪੁਰ ਦੇਇਲਾਕੇਵਿਚਵਿਚਹਰੀ ਭਰੀ ਧਰਤੀ ਸਤਲੁਜ ਦੇ ਪਾਸੇ

ਬਾਰ੍ਹਾਂ ਪਿੰਡ ਮਠਾੜੂਆਂ ਦੇ ਵਸਾ ਦਿਤੇ। ਜਿਉਂ ਜਿਉਂ ਸੰਤਾਨ ਦਾ ਵਾਧਾ ਹੁੰਦਾ ਗਿਆ ਤਿਉਂ ਤਿਉਂ ਦੂਰ ਤੇ ਨੇੜ ਦੇ ਦੇਸ਼ਾਂ ਵਿਚ ਮਠਾੜੂ ਤਰਖਾਣ, ਲੁਹਾਰ ਸ਼ੇਪੀ ਦੇ ਕੰਮ ਤੇ ਲੱਕੜ ਲੋਹੇ ਦਾ ਕੰਮ ਕਰਨ ਜਾ ਲਗੇ। ਮਾਝਾ ਦੁਆਬਾ, ਦੜਪ ਨੱਕਾ, ਰਾਵੀ ਦੇ ਆਲੇ ਦੁਆਲੇ, ਬਿਆਸਾ, ਤੇ ਸਤਿਲੁਜ ਵਿਚਕਾਰ ਦੁਆਬਾ, ਕੰਢੀ, ਤੱਪਾ, ਮਾਲਵਾ ਪੁਆਦ; ਮੈਨ ਦੁਆਬ ਆਦਿ ਪਿੰਡਾਂ ਵਿਚ ਸ਼ੇਪੀ ਦਾ ਕੰਮ ਕਰਨ ਆ ਲਗੇ। ਨਾਂਗੇ ਦੀ ਸਰਾਂ ਫਰੀਦ ਕੋਟ, ਕੋਟਕ ਪੂਰਾ, ਬਠਿੰਡਾ; ਬਾਘਾ ਖਾਨਾ, ਮੋਗਾ, ਜੁਗਰਾਵਾਂ, ਬਾਗ ਪੁਰਾਣਾ, ਰਾਏਕੋਟ ਦੇ ਪ੍ਰਗਨੇ ਦੇ ਪਿੰਡਾਂ ਵਿਚ ਸੇਪੀਆਂ ਕਰਨ ਲਗ ਪਏ। ਸਤਲੁਜ ਦੇ ਨਜ਼ਦੀਕ ਮਠਾੜੂ ਬਾਰਨਹਾੜਾ, ਦਾਖੇ, ਬਦੋਵਾਲ, ਬੈਂਹਸਾਂ, ਮੰਹੀ, ਥਰੀਕੇ, ਜੋਧ ਮਸੂਰ, ਅਤੇ ਪਡੈਣ *ਲਲਤੋ ਵਿਚ ਬਹੁਤ ਸਾਰੇ ਮਠਾੜੂ ਗੋਤ ਲੁਹਾਰਾਂ ਤਰਖਾਣਾਂ ਦੇ ਘਰ ਅਬਾਦ ਹੋ ਗਏ।

ਵਡੀ ਲਲਤੋਂ—ਜਿਥੇ ਹਰਸਾ ਨਾਮ ਦਾ ਮਠਾੜੂ ਲੁਹਾਰ ਐਹਰਣਾਂ ਬਨਾਣ ਤੇ ਬੜਾ ਮਸ਼ਹੂਰ ਮਿਸਤਰੀ ਸੀ। ਇਸ ਦੀ ਇਸਤਰੀ ਦਾ ਨਾਂ ਪਰੇਮਾਂ ਸੀ। ਪ੍ਰੇਮਾ ਤੋਂ ਇਕ ਪੁਤਰ ਹੋਇਆ। ਜਿਸ ਦਾ ਨਾਮ ਗੁਰਸਾ ਸੀ। ਗੁਰਸੇ ਦੇ ਘਰ ਨੰਦੀ ਔਰਤ ਅਤੇ ਸੋਹਿਲ ਜਨਮਿਆ। ਸੋਹਿਲ ਵੀ ਲੁਹਾਰੇ ਕੰਮ ਦਾ ਭਾਰੀ ਮਾਹਿਰ ਸੀ। ਇਸ ਦੀ ਘਰ ਵਾਲੀ ਭਾਗੋ ਸੀ। ਜਿਸ ਦਾ ਪੁਤਰ ਲਧਾ ਸੀ ਲਧੇ ਦੀ ਸ਼ਾਦੀ ਠੀਕਰੀ ਵਾਲ ਦੇ ਧਨਾਢ ਮਿਸਤਰੀ ਦੇ ਘਰ ਹੋਈ। ਇਹਨਾਂ ਦੀ ਧੰਨ ਦੇਈ ਇਸਤਰੀ ਤੋਂ ਤਿੰਨ ਪੁਤਰ ਪੈਦਾ ਹੋਏ।

ਜੱਸਾ ਨੱਥਾ, ਲੱਖਾ, ਬੜੇ ਹੀ ਨਰਮ ਦਿਲ ਦੇ ਸਨ। ਲਲਤੋਂ ਵਿਚ ਰਹਿੰਦਿਆਂ ਹੋਇਆਂ ਜਸੇ ਦੀ ਸ਼ਾਦੀ ਅਟਾਲ ਪਿੰਡ ਦੇ ਮਿਸਤਰੀ ਹਜੂਰਾ ਸਿੰਘ ਦੇ ਘਰ ਖੀਵੀ ਤੋਂ ਜਨਮੀ ਹੋਈ

---

*ਲਲਤੋ ਨਗਰ ਲੁਧਿਆਣੇ ਤੋਂ ਛੇ ਕੁ ਮੀਲ ਦੀ ਵਿਥ ਤੇ ਹੈ।

ਸਪੁਤਰੀ ਨਾਲ ਹੋਈ।

੧੪ ਮੀਲ ਪਹਾੜ ਦੀ ਤਰਫ ਬੁਢੇ ਦਰਿਆ ਤੋਂ ੬ ਮੀਲ ਦੀ ਤਰਫ ਤੇ ਰਾਏ ਗੋਤ ਦੇ ਜਟ ਜ਼ਿਮੀਂਦਾਰ ਰੇਤਲ ਜਿਹੀ ਜ਼ਮੀਨ ਵਿਚ ਪਿੰਡ ਨੂੰ ਅਬਾਦ ਕੀਤਾਂ। ਪਿੰਡ ਦਾ ਨ ਰਾਈਆਂ ਪ੍ਰਸਿਧ ਹੋ ਗਿਆ। ਇਕ ਆਲਾ ਨਾਮ ਦੇ ਚੌਧਰ ਨੇ ਆਪਣੇ ਬਰਸੀਮੇ ਵਿਚ ਮਕਾਨ ਬਣਾ ਕੇ ਕੁਝ ਆਪਣ ਪੱਤੀ ਦੇ ਲੋਕ ਉਥੇ ਜਾ ਵਸਾਏ ਅਤੇ ਪਿੰਡ ਦਾ ਨਾਮ ਭੈਣੀ ਰੱ ਲਿਆ। ਅਤੇ ਬ੍ਰਾਹਮਣ ਵੀ ਜ਼ਮੀਨ ਦੇ ਹਿਸੇ ਦਾਰ ਬਣ ਗਏ ਨਾਈ, ਮਹਿਰੇ, ਘੁਮਿਆਰ, ਸੁਨਿਆਰ, ਪੇਂਜੇ ਗੁਜਰ, ਮਰਾਸ ਆਦਿ ਜਾਤਾਂ ਨੂੰ ਵਸਾਉਣ ਵਾਸਤੇ ਮਕਾਨ ਦਿਤੇ ਗਏ।

ਆਸੇ ਪਾਸੇ ਦੇ ਪਿੰਡਾਂ ਵਿਚ—ਦੇਓਲ ਸਿਧੂ, ਚਹਿਲ, ਧਾਲੀ ਵਾਲ; ਉਪਲ, ਪੂਣੀਆ ਅਤੇ ਮਾਂਗਟ ਗੋਤਾਂ ਦੇ ਬਹੁਤ ਸਾਰੇ ਪਿੰ ਆਬਾਦ ਸਨ।

ਰਾਈਆ ਨਗਰ ਦੇ ਪੰਚਾਂ ਨੇ ਸਰਬ ਸੰਮਤੀ ਨਾਲ ਲਲਤੋ ਪਿੰਡ ਦੇ ਮਿਸਸਰੀ ਲੱਧਾ ਸਿੰਘ ਦੇ ਪੁਤਰ ਜੱਸੇ ਨੂੰ ਦਸਤਾਰ ਦੇ ਰਾਈਆਂ ਵਿਚ ਲੈ ਆਂਦਾ। ਜੱਸੇ ਦਾ ਭਾਈ ਲੱਖਾ ਨਾਲ ਹੀ ਅ ਗਏ। ਜਿਮੀਂਦਾਰਾਂ ਦਾ ਸੇਪੀ ਤੇ ਲੋਹਾਰਾ ਤਖਾਣਾ ਕੰਮ ਕਰਦੇ ਸੀ ਉਦਾਸੀ ਸਾਧੂਆਂ ਤੇ ਡੇਰੇ ਵਿਚ ਬਾਬੇ ਜਸੇ ਨੂੰ ਮਕਾਨ ਦੇ ਦਿਤਾ ਬਿਕ੍ਰਮ ੧੮੭੨ ਵਿਚ ਮਾਘ ਸੁਦੀ ਪੰਚਮੀ ਨੂੰ ਜੱਸਾ ਸਿੰਘ ਦੇ ਘਰਮਾਤ ਸਦਾ ਕੌਰ ਨਿਰੰਕਾਰੀ ਸਰੂਪ ਸਤਿਗੁਰੂ ਰਾਮ ਸਿੰਘ ਜੀ ਪ੍ਰਗਟੇ। ਪ੍ਰਗਟ ਹੋਣ ਦੇ ਸਮੇਂ ਗਗਨ ਵਿਚ ਪ੍ਰਕਾਸ਼ ਹੋ ਗਿਆ ਜਸੇ ਦੀ ਰਸਨਾ ਤੋ "ਰਾਮ, ਰਾਮ, ਰਾਮ, ਆ ਵਸਿਆ। ਧੰਨ ਰਾਮ" ਪ੍ਰਗਟ ਅਵਤਾਰ ਦੀ ਮੂਰਤ ਸਰੂ ਵਰਗਾ ਲੰਮਾ ਕਦ, ਮਥਾ ਚੰਦਰਮਾਂ ਵਾਂਗ, ਸੂਖਮ ਸਰੀਰ ਹਥਾਂ ਦੀਆਂ ਉਂਗਲੀਆਂ ਨਰਮਾਹਾਂ ਵਾਂਗ ਛਾਤੀ ਵਿਚ ਮੰਮਿਆਂ ਦਾ ਨਿਸ਼ਾਨ ਨਹੀਂ ਸੀ। ਬਾਹਾਂ ਗੋਡਿਆਂ ਤਕ ਸ਼ਾਂਤ ਮੂਰਤੀ ਤਕ ਕੇ ਧੰਨ ਰਾਮ ਕਹਿੰਦਿਆਂ ਅਵਤਾਰ ਮੂਰਤ ਦਾ ਨਾਮ ਰਟਨ ਲਗ

ਹਇ। ਪੰਜ ਸਾਲ ਦੀ ਲਾਡ ਲਡਾਂਦੀ ਉਮਰ ਤੇ ਮਾਂਜੀਉਂਦਾ ਪਿਆਰ
ਰਾਈਆਂ ਦੇ ਅੰਗਣੇ ਵਿਚ ਹੀ ਮਿਲਦਾ ਰਿਹਾ।






## ਗੁਰਮੁਖੀ ਬੋਧ

ਰੇਹਲੋਂ ਦੇ ਪਾਸ ਨੰਗਲ ਪਿੰਡ ਵਿਚ ਆਪ ਜੀ ਦੇ ਨਾਨਾ ਤੇ ਮਾਮਾ ਜੀ ਰਹਿੰਦੇ ਸਨ। ਪੰਜ ਸਾਲ ਦੀ ਉਮਰ ਵਿਚ ਸਤਿਗੁਰੂ ਜੀ ਮਾਤਾ ਸਦਾ ਕੌਰ ਦੇ ਨਾਲ ਨਾਨਕੇ ਘਰ ਮਿਲਨ ਵਾਸ਼ਤੇ ਆਏ। ਮਹੰਤ ਕਰਨ ਦਾਸ ਉਦਾਸੀ ਪਾਸ ਗੁਰਮੁਖੀ ਬੋਧ ਤੇ ਸ੍ਰੀ ਗਰੰਥ ਸਾਹਿਬ ਦਾ ਪਾਠ ਆਪ ਨੇ ਥੋੜਿਆਂ ਕੁ ਸਾਲਾਂ ਵਿਚ ਕਰ ਲਿਆ। ਆਪ ਦੇ ਪੜਨ ਵਾਲੇ ਮਿਤਰ ਗੁਰਮੁਖ ਸਿੰਘ ਦਲ ਸਿੰਘ, ਕਾਹਨ ਸਿੰਘ ਵੀ ਇਸ ਡੇਰੇ ਵਿਚ ਪੜ੍ਹਦੇ ਰਹੇ। ਜੋ ਪੰਥ ਸਾਜਨ ਦੇ ਸਮੇਂ ਇਹ ਵੀ ਸਤ ਖਾਲਸਾ ਹੋ ਗਏ ਸਨ। ਸਤਿਗੁਰੂ ਜੀ ਨਾਨਕੇ ਘਰ ਤੋਂ ਅਪਣੇ ਪਿੰਡ ਰਾਈਆਂ ਵਿਚ ਆ ਕੇ ਪਿਤਾ ਦੇ ਨਾਲ ਸੇਪੀ ਦਾ ਕੰਮ ਕਰਦੇ ਅੰਮ੍ਰਿਤ ਵੇਲੇ ਉਠਕੇ ਇਸ਼ਨਾਨ ਕਰ ਜਾਪ ਸਾਹਿਬ ਦਾ ਪਾਠ ਆਸਾ ਦੀ ਵਾਰ, ਸੁਖਮਨੀ ਸਹਿਬ ਸ਼ਾਮ ਦੇ ਵੇਲੇ ਰਹਿਰਾਸ ਰਾਤ ਨੂੰ ਕੀਰਤਨ ਸੋਹਿਲਾ ਪੜ੍ਹਦੇ। ਧਰੌੜ ਪਿੰਡ ਦੇ ਨਿਵਾਸੀ ਸਾਹਿਬ ਸਿੰਘ ਜੀ ਰਾਮ ਗੜ੍ਹੀਏ ਬਿਰਧੀ ਗੋਤ ਦੇ ਭੈਣੀ ਸਾਹਿਬ ਆਏ। ਉਹਨਾਂ ਨੇ ਆਪਣੀ ਸਪੁਤਰੀ ਜੱਸਾਂ ਦੀ ਮੰਗਨੀ ਸਤਿਗੁਰਾਂ ਨਾਲ ਬਾਲ ਉਮਰ ਵਿਚ ਕਰਕੇ ਵਿਆਹ ਕਰ ਦਿਤਾ। ਆਪ ਦੇ ਪਿਤਾ ਜੱਸਾ ਸਿੰਘ ਜੀ ਰਾਈਆਂ ਪਿੰਡ ਤੇ ਭੈਣੀ ਵਿਚ ਕਾਰਖਾਨੇ ਬਣਾ ਕੇ ਸੇਪੀ ਦਾ ਕੰਮ ਕਰਦੇ ਤੇ ਰਹਿਣ ਲਗ ਪਏ। ਸਤਿਗੁਰੂ ਜੀ ਲੋਹੇ ਤੇ ਲਕੜ ਦੇ ਕੰਮ ਵਿਚ ਚੰਗੇ ਮਾਹਰ ਹੋ ਗਏ ਏਥੇ ਹੀ ਰਹਿੰਦਿਆਂ ਆਪ ਨੇ ਪੰਜ ਕੁ ਮੀਲ ਤੇ ਬਿਲਗਾ ਨਗਰ ਸੀ ਉਸ ਥਾਂ ਵਿਚ ਇਕ ਗੁਰਬਾਣੀ ਦੇ ਰਸੀਏ ਮਹਾਤਮਾਂ ਰਹਿੰਦੇ ਸਨ। ਸਤਿਗੁਰੂ ਜੀ ਹਰ ਰੋਜ਼ ਜਾ ਕੇ ਉਹਨਾਂ ਪਾਸ ਗੁਰੂ ਘਰ ਤੇ ਵਿਦਿਆ ਦੇ ਗਰੰਥਾਂ ਦਾ

ਅਧਿਐਨ ਕਰਦੇ। ਪਿੰਡ ਆ ਕੇ ਲੁਹਾਰਾ ਤਰਖਾਣਾ ਕੰਮ ਵੀ ਕਰਦੇ। ਰਾਤ ਦੇ ਸਮੇਂ ਅਕੰਤ ਰੋਹੀ ਵਿਚ ਸੁਰਤ ਜੋੜ ਕੇ ਸਮਾਧੀ ਲਾ ਬੈਠਦੇ। ਅਤੇ ਕਸਰਤ ਕਰਦੇ ਜੁਆਨ ਹੋ ਗਏ।



# ਲਾਹੌਰ ਦਾ ਸਿੱਖ ਦਰਬਾਰ

ਆਪ ਦੇ ਸਰਬੰਧੀ ਸਰਦਾਰ ਕਾਬਲ ਸਿੰਘ ਜੀ ਕਿਲਾ ਰਾਇਪੁਰ ਵਾਲੇ ਲਾਹੌਰ ਸਿਖ ਤੋਪਾਂ ਦੇ ਇੰਨਚਾਰਜ ਸੀ ਭਗਤਾਂ ਵਾਲਾ ਰਜਮੈਂਟ ਵਿਚ ਸਤਿਗੁਰਾਂ ਨੂੰ ਲਾਹੌਰ ਤੇ ਚੜ੍ਹਦੀ ਜੁਆਨੀ ਵਿਚ ਭਰਤੀ ਕਰਾ ਦਿੱਤਾ। ਆਪ ਜੀ ਦੇ ਅਲੌਕਿਕ ਕੌਤਕਾਂ ਨੂੰ ਦੇਖਕੇ ਸੂਬੇਦਾਰ ਕਾਹਨ ਸਿੰਘ ਰਿਆਸਤ ਕੋਟਲਾ ਚੱਕ ਨਿਵਾਸੀ ਅਨਿਨਸੇਵਕ ਹੋ ਗਏ ਅਤੇ ਬਾ: ਜਮੀਅਤ ਸਿੰਘ ਜੀ ਪਿੰਡ ਗਿਲ ਜ਼ਿਲਾ ਸਿਆਲ ਕੋਟ ਤੇ ਸਰਦਾਰ ਬੁਧ ਸਿੰਘ ਜੀ ਕੋਤਵਾਲ ਗੁਜਰਵਾਲ ਜ਼ਿਲਾ ਲੁਧਿਆਨਾ ਵਾਲੇ ਮਤਾਬ ਸਿੰਘ ਉਭੋਕੇ ਸਰਦਾਰ ਜੀਤ ਸਿੰਘ ਜੀ ਠਰੂ ਸ: ਅਨੋਖ ਸਿੰਘ ਬਿਲੀਆਂ, ਦੂਲਾ ਸਿੰਘ ਜੀ ਰਾਜਿਆਨਾ, ਬਘੇਲ ਸਿੰਘ ਜੀ ਰਾਜੇ ਜੰਗੋ, ਸਰੂਪ ਸਿੰਘ ਢਪਈ, ਸ: ਮਤਾਬ ਸਿੰਘ ਹਠੂਰ, ਕਾਹਨ ਸਿੰਘ ਜੀ ਫਿਰੋਜਪੁਰੀਆ ਹਰ ਰੋਜ ਸਤਿਗੁਰਾਂ ਦੇ ਦਰਸ਼ਨ ਸਰਕਾਰੀ ਡਿਉਟੀ ਲਾ ਕੇ ਕਰਦੇ ਹੋਰ ਅਨੇਕਾਂ ਫੌਜੀ ਆਪ ਦੇ ਸ਼ਰਧਾਲੂ ਹੋ ਗਏ।



# ਗੁਰ ਗੱਦੀ ਦਾ ਤਿਲਕ

ਅਠਾਰਾਂ ਸੌ ਅਠਾਨਵੇਂ ਨੂੰ ਸਰਕਾਰੀ ਖਜ਼ਾਨਾ ਲੈ ਕੇ ਪੰਝੀ ਫੌਜੀ ਸਿੱਖ ਸਤਿਗੁਰਾਂ ਦੇ ਨਾਲ ਹਜਰੋਂ ਜਾ ਪੁਜੇ ਅਤੇ ਸਤਿਗੁਰੂ ਬਾਲਕ ਸਿੰਘ ਜੀ ਦੀ ਮਹਿਮਾਂ ਸੁਣ ਕੇ ਆਪਣੇ ਫੌਜੀਆਂ ਸਾਥੀਆਂ ਸਮੇਤ ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਜਾ ਕੀਤੇ। ਰੱਬੀ

ਚਮਤਕਾਰ ਦੇ ਅਨੁਸਾਰ ਅਗਮ ਨਿਗਮ ਦੀ ਜਾਨਣ ਵਾਲੇ ਸਤਿਗੁਰੂ ਬਾਲਕ ਸਿੰਘ ਜੀ ਨੇ ਅਕਾਲ ਪੁਰਖ ਦੇ ਸਰੂਪ ਅਲੌਕਿਕ ਚਮਤਕਾਰ ਦੇਖ ਰੂਹਾਨੀ ਖਜ਼ਾਨੇ ਦੇ ਮਾਲਕ ਸਤਿਗੁਰੂ ਰਾਮ ਸਿੰਘ ਜੀ ਨੂੰ ਭਜਨ ਦੀ ਦਾਤ ਦੇ ਕੇ ੧੮੯੯ ਅੱਸੂ ਦੀ ਸੰਗਰਾਂਦ ਨੂੰ ਗੁਰੂਤਾ ਦਾ ਤਿਲਕ ਦੇ ਕੇ ਕਿਰਤਾਰਥ ਕਰ ਦਿੱਤਾ। ਸਤਿਗੁਰੂ ਰਾਮ ਸਿੰਘ ਜੀ ਫੌਜੀਆਂ ਸਮੇਤ ਲਾਹੌਰ ਆਗਏ।



## ਸਿੱਖ ਦਰਬਾਰ

ਮਹਾਰਾਜਾ ਰਣਜੀਤ ਸਿੰਘ ਤਾਂ ਸਵਰਗਵਾਸ ਹੋ ਗਏ ਸਨ। ਹਕੂਮਤ ਦੀ ਡੋਰ ਡੋਗਰਿਆਂ ਦੇ ਹਥ ਆ ਗਈ। ਉਹਨਾਂ ਨਿਮਕ ਹਰਾਮੀ ਗਦਾਰਾਂ ਨੇ ਸਿਖ ਸਰਦਾਰਾਂ ਦੀ ਫੌਜਾਂ ਨੂੰ ਅੰਗਰੇਜ਼ ਨਾਲ ਲੜਾਉਣ ਦਾ ਮਤਾ ਪਕਾ ਲਿਆ। ਪਹਿਲਾ ਜੰਗ ਮੁਦਕੀ ਦੀ ਲੜਾਈ ਦਾ ਮੈਦਾਨ ਸੀ ਜਦ ਕਿ ਸਿਖਾਂ ਦਾ ਤੇ ਅੰਗਰੇਜਾਂ ਦਾ ਜੰਗ ਹੋਇਆ। ਸਤਿਗੁਰੂ ਜੀ ਛੁਟੀ ਆਏ ਹੋਏ ਸਨ। ਸਿਖ ਦਰਬਾਰ ਵਲੋਂ ਇਹਨਾਂ ਨੂੰ ਰੁਕਾ ਮਿਲ ਗਿਆ। ਆਪ ਤਿਆਰ ਬਰ ਤਿਆਰ ਹੋ ਕੇ ਲਾਹੌਰ ਜਾ ਹਾਜ਼ਰ ਹੋਏ। ਲਾਲ ਸਿਹੁੰ ਵਜ਼ੀਰ ਡੋਗਰਿਆਂ ਦੀਆਂ ਚਾਲਾਂ ਨੂੰ ਆਪ ਨੇ ਚੰਗੀ ਤਰ੍ਹਾਂ ਅਨੁਭਵ ਕਰ ਲਿਆ ਸੀ। ਉਹ ਚਾਹੁੰਦੇ ਸੀ ਲਾਹੌਰ ਤੇ ਅੰਗਰੇਜ਼ ਦਾ ਕਬਜਾ ਹੋ ਜਾਵੇ। ਸਿਖ ਰਾਜ ਤੇ ਫੌਜਾਂ ਨੂੰ ਤਬਾਹ ਕੀਤਾ ਜਾਵੇ। ਬੜੇ ਬੜੇ ਫੌਜੀ ਅਫਸਰ ਦੇਸ਼ ਖਾਤਰ ਲੜਦੇ ਹੋਏ ਸ਼ਹੀਦ ਹੋ ਰਹੇ ਹਨ। ਦੇਸ਼ ਦੇ ਗਦਾਰਾਂ ਨੇ ਬਰੂਦ ਦੀ ਥਾਂ ਲੜਾਈ ਵਿਚ ਸਰੋਂ ਦੇ ਬੋਰੇ ਘਲ ਦਿਤੇ। ਜੋ ਸਿੱਖ ਫੌਜੀ ਜੇਤੂ ਸਨ ਸਿਖਾਂ ਦੀ ਹਾਰ ਦਾ ਪਾਸਾ ਪਰਤ ਗਿਆ। ਸਭਰਾਵਾਂ ਦੇ ਮੈਦਾਨ ਤੋਂ ਨਿਮਕ ਹਰਾਮੀ ਦੇਸ਼ ਗਦਾਰਾਂ ਡੋਗਰਿਆਂ ਨੇ ਸਿੱਖ ਫੌਜਾਂ ਨੂੰ ਹਾਰ ਦਿੱਤਾ। ਸ: ਸ਼ਾਮ ਸਿੰਘ ਅਟਾਰੀ ਵਰਗੇ ਸਿਰਲੱਥ ਜੋਧੇ ਸ਼ਹੀਦ ਹੋ ਗਏ। ਫਰੀਦ ਕੋਟ ਦਾ ਰਾਜਾ ਪਹਾੜਾ ਸਿੰਘ ਦੀ ਅੰਦਰੋ ਅੰਦਰੀ ਦੋਸਤੀ ਅੰਗਰੇਜ਼ ਨਾਲ ਸੀ। ਉਸ ਨੇ

ਸਤਿਲੁਜ ਦਰਿਆ ਤੇ ਬੇੜੀਆਂ ਦਾ ਪੁਲ ਤੁੜਾ ਦਿੱਤਾ। ਅੰਗਰੇਜ ਜਿਤ ਗਏ। ਸਿਖ ਫੌਜਾਂ ਦੇ ਜੁਆਨ ਆਪੋ ਆਪਣੀਆਂ ਵਰਦੀਆਂ ਲਾਹ ਕੇ ਭੇਸ ਬਦਲਕੇ ਜਿਧਰ ਨੂੰ ਮੂੰਹ ਆਇਆ ਉਧਰ ਨੂੰ ਤੁਰ ਪਏ। ਸਤਿਗੁਰਾਂ ਦਾ ਪਹਿਰਾ ਹਰੀ ਕੇ ਪਤਨ ਦੇ ਪਰਲੇ ਪਾਸੇ ਤਰਨ ਤਾਰਨ ਵਲ ਸੀ। ਸਿਖ ਫੌਜਾਂ ਦੀ ਹਾਰ ਤੇ ਉਹਨਾਂ ਦਾ ਭਜਣਾ ਵੇਖ ਕੇ ਸਤਿਗੁਰੂ ਜੀ ਵੀ ਫੌਜੀ ਲਿਬਾਸ ਬਦਲਕੇ ਆਪਣੀ ਬੰਦੂਕ ਨੂੰ ਸਤਿਲੁਜ ਵਿਚ ਰਖਕੇ ਦਰਿਆ ਤੋਂ ਪਾਰ ਹੋ ਗਏ। ਆਪ ਜੀ ਨੂੰ ਇਥੇ ਹੀ ਸੂਬੇਦਾਰ ਕਾਹਨ ਸਿੰਘ ਤੇ ਕਈ ਫੌਜੀ ਮਿਲ ਪਏ। ਪਰ ਸਭ ਇਕਲੇ ਇਕਲੇ ਹੋ ਕੇ ਆਪਣੀ ਜਾਨ ਬਚਾਉਣ ਹਿਤ ਆਪੋ ਆਪਣੇ ਨਗਰਾਂ ਨੂੰ ਜਾ ਰਹੇ ਸਨ। ਸ੍ਰੀ ਸਤਿਗੁਰੂ ਜੀ ਵੀ ਲੁਧਿਆਨੇ ਆਪਣੇ ਮਾਮੇ ਦੇ ਘਰ ਆ ਕੇ ਕੁਝ ਸਮਾਂ ਬਤੀਤ ਕੀਤਾ। ਹਰ ਰੋਜ਼ ਬੁਢੇ ਦਰਿਆ ਤੇ ਇਸ਼-ਨਾਨ ਕਰਦੇ ਤੇ ਉਥੇ ਹੀ ਸਮਾਧੀ ਲਾ ਕੇ ਨਾਮ ਦਾ ਸਿਮਰਨ ਤੇ ਰੱਬੀ ਚਮਤਕਾਰ ਵੇਖਦੇ। ਕਈ ਮੁਸਲਮਾਨ ਆਪ ਦੇ ਸ਼ਰਧਾਲੂ ਹੋ ਗਏ। ਉਹਨਾਂ ਦਿਨਾਂ ਦਿਨਾਂ ਵਿਚ ਅੰਗਰੇਜ ਨੇ ਯੂਨੀਅਨ ਝੰਡਾ ਲਾਹੌਰ ਦੇ ਕਿਲੇ ਤੇ ਗੱਡ ਦਿਤਾ। ਰਾਜ, ਤਾਜ ਤਖਤ, ਖਜ਼ਾਨਾ, ਕੋਹਿਨੂਰ ਹੀਰਾ ਆਪਣੇ ਕਬਜੇ ਕਰ ਲਿਆ। ਸਿਖ ਫੌਜਾਂ ਨੂੰ ਤੋੜ ਦਿੱਤਾ। ਅੰਗਰੇਜੀ ਫੌਜਾਂ ਦਾ ਲਾਹੌਰ ਵਿਚ ਬੋਲ ਬਾਲਾ ਹੋ ਗਿਆ। ਸਤਿਗੁਰੂ ਜੀ ਇਹ ਸਾਰਾ ਹਾਲ ਲੁਧਿਆਨੇ ਵਿਚ ਸੁਨਦੇ ਰਹੇ ਤੇ ਭੈਣੀ ਸਾਹਿਬ ਆ ਗਏ।

# ਸਤਿਗੁਰਾਂ ਨੇ ਖੇਤੀ ਕਰਨੀ

ਭਾਈ ਬਹਾਲ ਸਿੰਘ ਗੰਗੂ ਰਾਇ ਦੇ ਕੋਟ ਵਾਲੇ ਦੇ ਨਾਨਕੇ ਘਰ ਦੀ ਭੈਣੀ ਸਾਹਿਬਵਿਚ ਜ਼ਮੀਨ ਸੀ। ਉਹ ਠੇਕੇ ਤੇ ਲੈਕੇ ਸਤਿਗੁਰੂ ਜੀ ਆਪਣੇ ਬੈਲਾਂ ਦੀ ਜੋਗ ਨਾਲ ਖੇਤੀ ਕਰਨੀ ਆਰੰਭ ਦਿਤੀ ਰੇਤਲੀ ਧਰਤੀ ਵਿਚ ਸਾਉਣੀ, ਮੱਕੀ ਮੋਠ, ਮੂੰਗੀ, ਬਾਜਰਾ, ਜੁਆਰ ਆਦਿਕ ਦੀ ਫਸਲ ਹੁੰਦੀ ਸੀ। ਅਤੇ ਹਾੜੀ ਛੋਲੇ, ਜੌਂ ਮਾਰੂ ਅਤੇ

ਖੂਹਾਂ ਤੇ ਕਣਕ ਬੀਜਦੇ ਸੀ। ਗੁਰੂ ਜੀ ਦੇ ਨਾਲ ਉਹਨਾਂ ਦੇ ਛੋਟੇ ਭਰਾ ਖੇਤੀ ਵਿਚ ਹਥ ਵਟਾਉਂਦੇ ਸੀ। ਰਾਤ ਦੇ ਸਮੇਂ ਟਿਬਿਆਂ ਤੇ ਜਾਕੇ ਭਜਨ ਵਿਚ ਲਿਵਲੀਨ ਹੋ ਜਾਂਦੇ।

## ਅੰਗਰੇਜ਼:—

ਪੰਜਾਬ ਵਿਚ ਸਿਖ ਦਰਬਾਰ ਦੇ ਹਾਮੀਆਂ ਸਰਦਾਰਾਂ ਦੀਆਂ ਜਗੀਰਾਂ ਜ਼ਬਤ ਕਰ ਰਹੇ ਸਨ। ਦੇਸ ਗਦਾਰ ਅੰਗਰੇਜ਼ ਦੇ ਜੀ ਹਜ਼ੂਰਾਂ ਨੂੰ ਦੇ ਰਹੇ ਸਨ। ਪੰਜਾਬ ਵਿਚ ਆਪਣਾ ਤੈਹਤ ਅਧਿਕਾਰ ਜਮਾਉਣ ਵਾਸਤੇ ਸੜਕਾਂ ਕੋਠੀਆਂ ਬੰਗਲੇ, ਛਾਉਣੀਆਂ; ਪਾ ਰਹੇ ਸੀ। ਅੰਮ੍ਰਿਤਸਰ ਗੁਰਧਾਮ ਪ੍ਰਸਿਧ ੨ ਗੁਰਦਵਾਰੇ ਮਹੰਤ ਗਦੀ ਦਾਰ ਗੁਰ ਸਤਲਾਣੀ, ਅਨੰਦਪੁਰ ਮੁਕਤਸਰ, ਦਮਦਮਾ, ਤਰਨ ਤਾਰਨ, ਆਦਿਕ ਅਸਥਾਨਾਂ ਦੇ ਪੁਜਾਰੀ ਮਹੰਤ ਨਿਹੰਗ ਸਿੰਘ ਪੰਥ ਤੇ ਸਿਖੀ ਦਾ ਦਾਅਵਾ ਕਰਨ ਵਾਲੇ ਅੰਗਰੇਜ਼ ਦੇ ਜੇਠੇ ਪੁਤਰ ਬਣਕੇ ਉਹਨਾਂ ਦੀ ਸਲਾਮਤੀ ਦੇ ਗੀਤ ਤੇ ਅਰਦਾਸੇ ਕਰਦੇ ਸਨ। ਪਿੰਡਾਂ ਪਿੰਡਾਂ ਵਿਚ ਅੰਗਰੇਜ ਸਭਿਅਤਾ ਦਾ ਪ੍ਰਚਾਰ ਸਕੂਲਾਂ ਰਾਹੀਂ ਹੋ ਰਿਹਾ ਸੀ। ਪਾਦਰੀ ਈਸਾਈ ਮਤ ਦਾ ਪ੍ਰਚਾਰ ਕਰ ਕੇ ਹਜ਼ਰਤ ਈਸਾਈ ਸਿਖਿਆ ਦੇਂਦੇ ਹੋਏ ਰਜਦੇ ਨਹੀਂ ਸੀ। ਬਹੁਤ ਸਾਰੀ ਜਨਤਾ ਗਰੀਬ ਈਸਾਈ ਹੋ ਗਈ। ਹਿੰਦੂ ਧਰਮ ਤੇ ਸਿਖ ਧਰਮ ਨੂੰ ਤਲਾਂਜਲੀ ਦਵਾ ਦਿਤੀ। ਅਤੇ ਗਊ ਕੋਸ਼ੀ ਕਰਨ ਦੇ ਮਸ਼ਵਰੇ ਗੁੰਦੇ ਜਾਣ ਲਗੇ।

## ਗੁਰੂ ਜੀ ਫਿਰੋਜ਼ਪੁਰ ਵਿਚ

ਮਿਸਤਰੀ ਹਰੀ ਸਿੰਘ ਸਤਿਗੁਰਾਂ ਦਾ ਮਾਮੇ ਨੇ ਫਿਰੋਜ਼ਪੁਰ ਦੇ ਕਿਲੇ ਦੀ ਮੁਰੰਮਤ ਦਾ ਠੇਕਾ ਲੈ ਲਿਆ, ਉਸਦਾ ਪੁਤਰ ਖਜ਼ਾਨ ਸਿੰਘ ਰਾਜ ਗਿਰੀ ਕੰਮ ਦਾ ਚੰਗਾ ਮਾਹਰ ਸੀ। ਸਤਿਗੁਰਾਂ ਨੂੰ ਬੁਲਾ ਕੇ ਫਿਰੋਜ਼ਪੁਰ ਦੇ ਕਿਲੇ ਵਿਚ ਰਾਜਗਿਰੀ ਦੇ ਕੰਮ ਵਿਚ ਲਾ ਦਿਤਾ। ਦਿਨੇ ਤਾਂ ਸਤਿਗੁਰੂ ਜੀ ਕੰਮ ਕਰਦੇ। ਸੂਰਜ ਡੁਬਨ ਨਾਲ ਸਤਿਲੁਜ

ਦੇ ਕੰਢੇ ਜਾ ਕੇ ਨਾਮ ਦਾ ਸਿਮਰਨ ਅੰਤਰ ਧਿਆਨ ਹੋ ਕੇ ਕਰਦੇ। ਏਥੇ ਹੀ ਅਕਾਲ ਪੁਰਖ ਨੇ ਦਰਸ਼ਨ ਦੇ ਕੇ ਕਿਰਤਾਰਥ ਕਰ ਦਿੱਤਾ। ਸਤਿਗੁਰਾਂ ਨੇ ਫਿਰੋਜ ਪੁਰ ਵਿਚ ਹੀ ਕੁਝ ਸਾਥੀਆਂ ਨਾਲ ਮਸ਼ਵਰਾ ਕਰ ਕੇ ਇਕੋ ਲੰਗਰ ਕਰਨਾ ਸ਼ੁਰੂ ਕੀਤਾ। ਵਾਰੋ ਵਾਰੀ ਲੰਗਰ ਕਰਦੇ। ਆਪ ਵੀ ਛਕਦੇ ਤੇ ਰਾਹੀ ਪਾਂਧੀ ਗਰੀਬਾਂ ਨੂੰ ਵੀ ਛਕਾ ਦਿੰਦੇ। ਸਤਿਗੁਰਾਂ ਨੇ ਇਥੇ ਰਹਿ ਕੇ ਰਾਜੇ ਮਹਾਰਾਜੇ ਸਿੱਖ ਰਿਆਸਤਾਂ ਤੇ ਨਵਾਬ ਅੰਗਰੇਜ ਦੇ ਜੇਠੇ ਪੁਤ ਬਣਦੇ ਦੇਖੇ। ਗੁਰੂ ਜੀ ਨੇ ਅੰਗਰੇਜਾਂ ਦੀਆਂ ਕੁਟਲ ਨੀਤੀਆਂ ਦਾ ਚੰਗੀ ਤਰ੍ਹਾਂ ਅਨੁਭਵ ਕਰ ਲਿਆ। ਹਿਦੂ ਤੇ ਸਿੱਖ ਮੁਸਲਮਾਨਾਂ ਦੇ ਪਾੜਨ ਦੀਆਂ ਵਿਉਂਤਾਂ ਦੇਖੀਆਂ। ਕਿਲੇ ਦਾ ਕੰਮ ਪੂਰਾ ਹੋਣ ਦੇ ਬਾਅਦ ਦੋ ਫਿਰੋਜ਼ਪੁਰ ਦੇ ਦਰਵਾਜੇ ਸ਼ਹਿਰ ਦੇ ਤਿਆਰ ਕੀਤੇ ਅਤੇ ਡਗਰੂ ਦੇ ਬੰਗਲੇ ਦੀ ਇਮਾਰਤ ਆਪ ਨੇ ਬਣਾਈ। ਅਤੇ ਭਾਈ ਦੀ ਡਰੌਲੀ ਵਿਚ ਉਸ ਖਾਰੀ ਬੀੜ ਦੇ ਦ੍ਰਸ਼ਨ ਕੀਤੇ। ਉਨੀਂ ਦਿਨੀਂ ਅੰਗਰੇਜ਼ ਸੋਢੀਆਂ ਮਹੰਤਾਂ ਨਾਲ ਹੋਲੀ ਖੇਡ ਰਹੇ ਸਨ।

## ਮੁਕਤਸਰ ਦਾ ਦਰਬਾਰ

ਪੁਜਾਰੀ, ਨਿਹੰਗ, ਆਪ ਨੂੰ ਮੁਕਤਸਰ ਦਾ ਦਰਬਾਰ ਬਣਾਉਣ ਵਾਸਤੇ ਲੈ ਗਏ। ਸਤਿਗੁਰਾਂ ਨੇ ਸਰੋਵਰ ਦੀ ਇਕ ਬਾਹੀ ਤਿਆਰ ਕਰਨ ਦੇ ਬਾਅਦ ਤੰਬੂ ਸਾਹਿਬ ਦਾ ਗੁਰਦਵਾਰਾ ਬਣਾਇਆ ਅਤੇ ਗੁੰਬਦ ਤੇ ਕੰਧਾਂ ਉਸਾਰ ਕੇ ਜੰਗ ਦੀ ਚਿਤਰਕਾਰੀ ਕੀਤੀ ਅਕਾਲ ਉਸਤਤ *ਚੰਡੀ ਦੀ ਵਾਰ, ਰਾਮ ਚਰਿਤਰ ਦੀ ਕਥਾ ਆਪ ਨੇ ਲਿਖ ਦਿਤੀ। ਉਨੀਂ ਦਿਨੀਂ ਅੰਗਰੇਜ਼ ਅੰਮ੍ਰਿਤਸਰ ਅਕਾਲ ਤਖਤ

---

*ਸੰਮਤ ੧੯੭੯ ਵਿਚ ਅਕਾਲੀ ਪਾਰਟੀ ਨੇ ਮੁਕਤਸਰ ਦੇ ਗੁਰਦਵਾਰੇ ਤੇ ਕਬਜਾ ਕੀਤਾ। ਸਿੰਘਾਂ ਦੇ ਜੰਗ ਦੇ ਚਿਤਰ, ਦਸਮ ਗਰੰਥ ਦੀ ਬਾਣੀ ਦਰਬਾਰ ਦੀ ਕੰਧ ਵਿਚੋਂ ਲਿਖੀ ਹੋਈ ਸਾਫ ਕਰ ਦਿਤੀ।

ਅਨੰਦ ਪੁਰ ਸਾਹਿਬ, ਦਮਦਮਾਂ ਦੇ ਮਹੰਤਾਂ ਉਤੇ ਅੰਗਰੇਜ਼ਾਂ ਦਾ ਝੁਰਲੂ ਫਿਰ ਗਿਆ। ਸਭ ਗੁਲਾਮ ਤੇ ਜੀ ਹਜ਼ੂਰੀ ਹੋ ਗਏ। ਚਾਰ ਸਾਲ ਗੁਰਦਵਾਰ ਮੁਕਤਸਰ ਦੀ ਸੇਵਾ ਕਰਨ ਦੇ ਬਾਅਦ ਜੋ ਪੁਜਾਰੀ ਮਹੰਤਾਂ ਨੇ ਆਪ ਨੂੰ ਮਿਹਨਤ ਦੇ ਪੈਸੇ ਦਿਤੇ। ਉਹ ਸਤਿਗੁਰਾਂ ਨੇ ਗੁਰੂ ਜੀ ਦੇ ਅਸਥਾਨ ਤੇ ਭੇਟਾ ਕਰਕੇ ਮੁਕਤਸਰ ਤੋਂ ਭੈਣੀ ਸਾਹਿਬ ਆ ਗਏ।



# ਗੁਰੂ ਜੀ ਦਾ ਭੈਣੀ ਸਾਹਿਬ ਵਿਚ ਅਕਾਲ ਬੁੰਗਾ ਤੇ ਸਤਿਸੰਗ

ਭੈਣੀ ਸਾਹਿਬ ਵਿਚ ਰਹਾਇਸ਼ੀ ਮਕਾਨ ਤਿਆਰ ਕਰਕੇ ਪ੍ਰਵਾਰ ਸਮੇਤ ਵਸਣ ਲਗੇ। ਪਿਤਾ ਜੱਸਾ ਸਿੰਘ ਮਾਤਾ ਸਦਾ ਕੌਰ ਤੇ ਮਹਿਲ ਜੱਸਾਂ ਕੌਰ ਸ੍ਰੀ ਗੁਰੂ ਹਰੀ ਸਿੰਘ ਜੀ ਬੁਧ ਸਿੰਘ ਸਰੂਪ ਵਿਚ ਗੁਰੂ ਜੀ ਦੇ ਘਰ ਮਹਿਲਾਂ ਤੋਂ ਇਕ ਪੁਤਰ ਹੋ ਕੇ ਰਾਮ ਪਿਆਰਾ ਹੋ ਗਿਆ ਤੇ ਦੋ ਸਪੁਤਰੀਆਂ ਬੀਬੀ ਨੰਦਾਂ ਤੇ ਦਿਆ ਕੌਰ ਇਹ ਛੋਟੇ ਜਿਹੇ ਮਕਾਨ ਵਿਚ ਜਨਮੀਆਂ ਤੇ ਵਿਆਹ ਕੀਤੇ। ਗੁਰੂ ਜੀ ਕੰਮ ਵੀ ਕਰਦੇ ਤੇ ਰਾਤ ਸਮੇਂ (ਤੂਤਾਂ ਵਾਲਾ ਖੂਹ) ਅਕਾਲ ਬੁੰਗੇ ਜਾ ਕੇ ਨਾਮ ਦਾ ਸਿਮਰਨ ਕਰਦੇ। ਅਤੇ ਗੁਰੂ ਜੀ ਨੇ ਪ੍ਰਚੂਨ ਦੀ ਹਟ ਖੋਹਲ ਲਿਤੀ। ਲੋਹਾ, ਲੂਨ, ਤੇਲ, ਖੰਡ, ਖਲ; ਵੜੇਵੇਂ ਆਦਿਕ ਥੋੜੇ ਮਨਾਫੇ ਤੇ ਦੇਣ ਲਗ ਪਏ। ਉਸ ਸਮੇਂ ਵਿਚ ਲੋਕ ਹਰਮਨ ਪਿਆਰੇ ਤੇ ਸਰਲ ਸੁਭਾ ਦੇ ਸਨ। ਇਕ ਰੁਪਏ ਦੀ ਕਣਕ ੨੦ ਸੇਰ ਸੀ ਇਕ ਰੁਪਏ ਦਾ ਘਿਓ ੮ ਸੇਰ ਸੀ। ਲੋਕਾਂ ਦਾ ਸਾਦਾ ਲਿਬਾਜ ਖਦਰ ਸੀ। ਅਕਾਲ ਬੁੰਗੇ ਦਾ ਖੂਹ ਰੇਤ ਦੇ ਸਰਕੜਿਆਂ ਨਾਲ ਘਿਰਿਆ ਹੋਇਆ ਸੀ। ਭਾਈ ਲਹਿਣਾ ਸਿੰਘ ਆਪ ਦਾ ਬਾਲ ਸਖਾਈ ਮਿੱਤਰ ਸੀ ਅਤੇ ਸੇਵਕ ਸੀ। ਇਸ ਨੇ ਆਪਣੇ ਖੇਤ ਵਿਚ ਸਤਿਗੁਰਾਂ ਨੂੰ ਭਜਨ

ਕਰਨ ਵਾਸਤੇ ਕੋਠੜੀ ਪਾ ਦਿਤੀ ਜਿਥੇ ਗੁਰੂ ਜੀ ਹਾੜ ਸਿਆਲ ਬੰਦਗੀ ਕਰਦੇ। ਅਕਾਲ ਪੁਰਖ ਨੇ ਪਰਤੱਖ ਰੂਪ ਵਿਚ ਦਰਸ਼ਨ ਦੇ ਕੇ ਹੁਕਮ ਕੀਤਾ। ਗੁਰੂ ਨਾਨਕ ਦੇਵ ਜੀ ਦੀ ਬਾਣੀ ਦਸਮੇਂ ਗੁਰੂ ਦੀ ਰਹਿਤ ਖਾਲਸਾ ਪੰਥ ਗੁਰਮਤ ਦਾ ਪ੍ਰਚਾਰ ਕਰੋ ਅਤੇ ਦੇਸ਼ ਦੇ ਅਜ਼ਾਦ ਕਰਨ ਵਾਸਤੇ ਜਥੇਬੰਦੀ ਤਿਆਰ ਕਰੋ। ਉਸ ਦਿਨ ਅਕਾਲ ਬੁੰਗੇ ਵਿਚ ਰਾਤ ਸਮੇਂ ਬੜਾ ਪ੍ਰਕਾਸ਼ ਹੋਇਆ। ਨੇੜੇ ਤੇੜੇ ਦੇ ਨਗਰਾਂ ਵਿਚ ਚਾਨਣ ਹੀ ਚਾਨਣ ਫੈਲ ਗਿਆ। ਲੋਕ ਗੁਰੂ ਜੀ ਦਾ ਦਰਸ਼ਨ ਕਰਨ ਆਏ। ਹੁਣ ਸਤਿਗੁਰੂ ਜੀ ਹਰ ਰੋਜ਼ ਢੋਲਕ ਤੇ ਛੈਣੇ ਵਜਾ ਕੇ ਸ਼ਬਦ ਪੜ੍ਹਦੇ। ਨੇੜੇ ੨ ਨਗਰ ਦੀਆਂ ਸੰਗਤਾਂ ਹਰ ਰੋਜ਼ ਦੀਵਾਨ ਵਿਚ ਪੁਜਦੀਆਂ।

ਰਾਈਆਂ ਤੋਂ—ਮਸਤਾਨ ਸਿੰਘ, ਬਹਾਦਰ ਸਿੰਘ, ਦੀਦਾਰ ਸਿੰਘ, ਮਤਾਬ ਸਿੰਘ, ਰੂੜ ਸਿੰਘ, ਸਾਧੂ ਸਿੰਘ, ਅਤਰ ਸਿੰਘ, ਸਾਹਬ ਸਿੰਘ, ਮੰਗਲ ਸਿੰਘ,

ਪਿੰਡ ਭੈਰੋਂ ਮੁਨੇ ਤੋਂ—ਭੰਗਾ ਸਿੰਘ ਤੇ ਨਰਾਇਨ ਸਿੰਘ ਜੀ।
ਉਪਲਾਂ ਤੋਂ—ਸਾਹਬ ਸਿੰਘ ਤੇ ਤਖੜਾਂ ਤੋਂ ਹਜ਼ੂਰਾ ਸਿੰਘ।
ਗੰਗੂ ਰਾਇ ਕੋਟ ਤੋਂ—ਬਹਾਲ ਸਿੰਘ, ਦਿਆਲ ਸਿੰਘ।

ਕੁਰਕੀ ਤੋਂ—ਜੁਆਲਾ ਸਿੰਘ ਦਲੇਰ ਸਿੰਘ।

ਲਲਾਂ ਤੋਂ—ਸਾਹਬ ਸਿੰਘ, ਅਤਰ ਸਿੰਘ, ਗੁਰਦਿਤ ਸਿੰਘ, ਵਜੀਰ ਸਿੰਘ, ਜੈ ਸਿੰਘ, ਮਹੰਤ ਬਿਸ਼ਨ ਸਿੰਘ, ਮਾਂਗਟ ਗੋਤ ਦੇ ਸ੍ਰਦਾਰ ਲਾਹੌਰਾ ਸਿੰਘ, ਮਸਤਾਨ ਸਿੰਘ, ਸੁੰਦਰ ਸਿੰਘ, ਰਹਿਤੀਏ, ਪਾਂਗਲੀ, ਲੱਪੋ, ਸਰਵਨ ਨਾਥ ਦਾ ਚੱਕ, ਸੰਦੜ, ਲਾਟੋ, ਘੁਆੜਾ, ਕਟਾਣੀ ਤੋਂ ਸੰਗਤਾਂ ਹਰ ਰੋਜ਼ ਦਰਸ਼ਨ ਕਰਦੀਆਂ ਅਤੇ ਰਾਤ ਦਾ ਦੀਵਾਨ ਸੁਣ ਕੇ ਆਪੋ ਆਪਣੇ ਪਿੰਡਾਂ ਵਿਚ ਜਾਂਦੇ ਘਰ ਦੇ ਵਿਹਾਰ ਕਰਦੇ। ਇਸ ਸਮੇਂ ਵਿਚ ਝੋਰੜ ਪਿੰਡ ਦਾ ਵਰਿਆਮ ਸਿੰਘ ਗੁਰੂ ਜੀ ਦੇ ਹਜ਼ੂਰ ਸੇਵਾ ਕਰਦਾ ਰਿਹਾ। ਬਿ: ੧੯੧੩ ਵਿਚ ਗੁਰੂ ਜੀ ਦਾ ਜਸ ਨੇੜੇ ਦੇ ਨਗਰਾਂ ਵਿਚ ਹੋਣ ਲਗ ਪਿਆ।

# ਸੰਤ ਖਾਲਸੇ ਦੀ ਰਚਨਾ

ਗੁਰੂ ਜੀ ਅਕਾਲ ਬੁੰਗੇ ਵਿਚ ਅੰਤਰ ਧਿਆਨ ਸਮਾਧੀ ਵਿਚ ਬੈਠੇ ਸੀ। ਕਹੁ ਨਾਨਕ ਵਰ ਘਰ ਪਾਇਆ ਮੇਰੇ ਲਾਥੇ ਸਗਲ ਵਿਸੂਰੇ। ਢਲੀ ਹੋਈ ਰਾਤ ਚਮਕਦੇ ਤਾਰੇ ਨਾਮ ਦੀ ਖੁਮਾਰੀ ਵਿਚ ਜਾਗਦੇ ਹਨ। ਸੰਤ ਪਿਆਰੇ ਬੰਦਗੀ ਕਰਨ ਵਾਸਤੇ ਜਾਂ ਜਾਗਦੇ ਹਨ ਧਾੜਾਂ ਮਾਰਨ ਲਈ ਧਾੜਵੀ, ਬਲਾਸ ਕਰਨ ਲਈ ਬਲਾਸੀ, ਤਮਾਸ਼ਮਈ ਤਮਾਸ਼ੇ ਵਾਸਤੇ ਜਾਗਦੇ ਹਨ। ਚੋਰ ਤੇ ਯਾਰ ਜਾਂ ਜਾਗਦੇ ਹਨ ਪਰ ਪ੍ਰੀਤਮ ਪਿਆਰੇ ਦੇ ਪਿਆਰੇ। ਭਿੰਨੀ ਰੈਨੜੀਏ ਚਮਕਨ ਤਾਰੇ, ਜਾਗਣ ਸੰਤ ਜਨਾ ਮੇਰੇ ਰਾਮ ਪਿਆਰੇ। ਸੰਤ ਪਿਆਰੇ ਸਦਾ ਜਗਿ ਹੈ ਨਾਮ ਸਿਮਰਨ ਅਨਦਿਨੋ ਅਲਮ-ਕਰੰਦ ਚਰਨ ਕਮਲ ਸਿਓ। ਸ੍ਰੀ ਗੁਰੂ ਜੀ ਅਕਾਲ ਪੁਰਖ ਦੀ ਸ਼ਕਤੀ ਦਾ ਪ੍ਰਕਾਸ਼ ਹੋ ਗਿਆ। ਸਤਿਗੁਰਾਂ ਦਾ ਜਸ ਸੁਣ ਕੇ ਸੂਬੇਦਾਰ ਕਾਹਨ ਸਿੰਘ ਜੀ ਚੱਕ ਰਿਆਸਤ ਕੋਟਲਾ ਭਾਈ ਲਾਭ ਸਿੰਘ ਜੀ ਰਾਗੀ ਅੰਮ੍ਰਿਤਸਰ ਵਧਾਊ ਵਾਲੀ ਗਲੀ ਭਾਈ ਆਤਮਾ ਸਿੰਘ ਜੀ ਆਲੋ ਮਹਾਰ ਜ਼ਿਲਾ ਸਿਆਲ-ਕੋਟ, ਭਾਈ ਨੈਣਾ ਸਿੰਘ ਜੀ ਸੰਧੂ ਵਰਿਆਹਾਂ ਵਾਲੇ ਜ਼ਿਲਾ ਅੰਮ੍ਰਿਤਸਰ, ਭਾਈ ਸੁਧ ਸਿੰਘ ਜੀ ਤਤਵੇਤਾ ਪੰਡਤ ਦੁਰਗਾਪੁਰ ਦੇ ਨੂੰ ਅਕਾਸ਼ ਬਾਣੀ ਹੋਈ ਉਹਨਾਂ ਭੈਣੀ ਸਾਹਿਬ ਗੁਰੂ ਜੀ ਦੇ ਦਰਸ਼ਨ ਜਾ ਕੀਤੇ। ਜੀਵਨ ਵਿਚ ਪ੍ਰੀਵਰਤਨ ਲੈ ਆਂਦਾ। ਸਿੰਘਾਂ ਨੇ ਵਾਰੋ ਵਾਰੀ ਚਰਨ ਚੁੰਮੇ। ਰਸ ਭਿੰਨੇ ਪਰੇਮ ਰਤੇ ਨੈਣਾਂ ਵਿਚੋਂ ਮੋਤੀਆਂ ਵਰਗੇ ਅਥਰੂ ਕਿਰਨ ਲਗੇ। ਸਤਿਗੁਰਾਂ ਨੇ ਬਚਨ ਕੀਤਾ ਜਦ ਤਕ ਕੋਈ ਕੌਮ ਪਰਾਧੀਨ ਜਾਂ ਗੁਲਾਮ ਹੈ ਉਨਾ ਚਿਰ ਆਤਮਕ ਉਨਤੀ ਨਹੀਂ ਹੋ ਸਕਦੀ ਆਰਥਕ ਤੇ ਸਮਾਜਕ ਉਠ ਨਹੀਂ ਸਕਦੇ। ਜਿੰਨਾ ਚਿਰ ਅਣਖ ਦੀ ਅਗਨੀ ਪਰਚੰਡ ਨਹੀਂ ਹੁੰਦੀ ਧਰਮ ਤੇ ਪਿਆਰ ਦੀ ਗੁੜਤੀ ਨਹੀਂ ਦਿਤੀ ਜਾਂਦੀ ਉਨਾ ਚਿਰ ਉਹ ਕੌਮਾਂ ਜਿਉਂਦੀਆਂ ਨਹੀਂ ਹਨ। ਅਜ ਲੋੜ ਹੈ ਖੇਰੂ ੨ ਹੋਈ ਸਿੱਖ ਪੰਥ ਦੀ

ਹਾਲਤ ਨੂੰ ਨਵੇਂ ਸਿਰੇ ਜਥੇਬੰਦ ਕੀਤਾ ਜਾਵੇ । ਸਿਖੀ ਮਲੇਛ ਹੋਈ ਨੂੰ ਸੰਤ ਖਾਲਸੇ ਦਾ ਰੂਪ ਦਿਤਾ ਜਾਵੇ । ਸਤਿਗੁਰਾਂ ਨੇ ਬੇਅੰਤ ਸੰਗਤਾਂ ਵਿਚ ਉਪਦੇਸ਼ ਦਿਤਾ। ਬਿਕ੍ਰਮ ੧੯੧੪ ਇਕ ਵਸਾਖੀ ਦਾ ਦਿਹਾੜਾ ਸੀ। ਸੰਗਤਾਂ ਦਾ ਬੇ ਅਥਾਹ ਇਕੱਠ ਭੈਣੀ ਸਾਹਿਬ ਵਿਚ ਸੀ, ਖੰਡੇ ਦਾ ਅੰਮ੍ਰਿਤ ਸਾਜ ਕੇ ਪੰਜਾਂ ਸਿੰਘ ਨੂੰ ਛਕਾ ਕੇ ਆਪ ਭੀ ਛਕਿਆ ਤੇ ਸੰਤ ਖਾਲਸਾ ਸਾਜ ਦਿਤਾ । ਉਸ ਦਿਨ ਸ੍ਰੀ ਗਰੰਥ ਸਾਹਿਬ ਦੀਆਂ ੧੧ ਬੀੜਾਂ ਪ੍ਰਕਾਸ਼ ਸਨ । ਜਿਨ੍ਹਾਂ ਤੋਂ ਭੋਗ ਪਾ ਕੇ ਕੜਾਹ ਪ੍ਰਸ਼ਾਦ ਵਰਤਿਆ । ਅਨੇਕਾਂ ਸਿੰਘਾਂ ਨੇ ਭਜਨ ਪੁਛੇ ਤੇ ਅੰਮ੍ਰਿਤ ਛਕ ਕੇ ਪੰਜ ਕਕਾਰ ਦੀ ਰਹਿਤ ਧਾਰੀ ਦੇਸ ਆਜ਼ਾਦੀ ਦਾ ਝੰਡਾ ਤੇ ਖੰਡਾ, ਸਫੈਦ ਫਰਲਾ, ਨਿਸ਼ਾਨ ਸਾਹਿਬ ਸੁਲਹ ਕੁਲ ਪਿਆਰ ਦਾ ਝੰਡਾ ਗੱਡ ਦਿਤਾ। ਹੁਣ ਇਸ ਭੈਣੀ ਨਗਰ ਤੋਂ ਭੈਣੀ ਸਾਹਿਬ ਬਣਾ ਦਿਤਾ। ਨਵੇਂ ਮੰਦਰ ਰਾਮਦਾਸਪੁਰ ਦੀ ਸਾਜਨਾ ਲੰਗਰ ਸਦਾ ਵਰਤ ਤੇ ਹਰੀ ਮੰਦਰ ਦੀ ਰਚਨਾ ਕਰਦੇ ਹੋਏ । ਹਰ ਰੋਜ਼ ਸ਼ੁਧ ਪਾਠ ਸ੍ਰੀ ਗਰੰਥ ਸਾਹਿਬ ਦੇ ਕਰਾਣ ਲਗੇ ।



## ਰਾਗੀ ਤੇ ਹਰਿ ਕੀਰਤਨ

ਦੋ ਜਹਾਨ ਵਾਲੀ ਸਤਿਗੁਰੂ ਰਾਮ ਸਿੰਘ ਜੀ ਦੇ ਸੰਤ ਖਾਲਸਾ ਪੰਥ ਦਾ ਪ੍ਰਕਾਸ਼ ਹੋ ਗਿਆ। ਜਿਵੇਂ ਫੁਲਾਂ ਦੀ ਵਾਸ਼ਨਾਂ ਦੀ ਸੁਗੰਧੀ ਸੀਤਲ ਆਤਮਕ ਸਰੀਰ ਦੀ ਉਨਤੀ ਹਰਿ ਕੀਰਤਨ ਦੀ ਧੁੰਨ ਆਦਿ ਬਿਆਧ, ਅਪਾਧ ਨੂੰ ਦੂਰ ਕਰਦੀ ਹੈ। ਭਧੌੜ ਦੇ ਰਾਗੀ ਪਰੇਮ ਸਿੰਘ ਜੀ ਮਜ਼ੁਬੀ ਬੜੇ ਮਸ਼ਹੂਰ ਸਨ । ਉਹਨਾਂ ਨੂੰ ਸੁਤਿਆਂ ਪਿਆਂ ਨੂੰ ਦਰਸ਼ਨ ਦੇ ਕੇ ਹੁਕਮ ਕੀਤਾ ਕਿ ਭੈਣੀ ਸਾਹਿਬ ਆਓ। ਪੂਰੇ ਗੁਰੂ ਦਾ ਦਰਸ਼ਨ ਕਰੋ। ਭਾਈ *ਪਰੇਮ ਸਿੰਘ ਜੀ,

*ਇਹਨਾਂ ਦੀ ਬੰਸ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਕ ਲੱਖ ਰੁਪਏ ਦੀ ਜਮੀਨ ਬਖਸ਼ੀ ।

ਭਾਈ ਸਾਹਬ ਸਿੰਘ ਜੀ, ਭਾਈ ਨਿਹਾਲ ਸਿੰਘ ਜੀ ਪ੍ਰਵਾਰ ਸਮੇਤ ਭੈਣੀ ਸਾਹਿਬ ਆਏ। ਦਰਸ਼ਨ ਕਰਦੇ ਭਜਨ ਦੀ ਦਾਤ ਤੇ ਅੰਮ੍ਰਿਤ ਛਕ ਕੇ ਸੰਤ ਖਾਲਸਾ ਹੋ ਗਏ। ਗੁਰੂ ਜੀ ਦੇ ਹਜ਼ੂਰ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਤੇ ਸ਼ਾਮ ਵੇਲੇ ਦੀਵਾਨ ਲਾਉਂਦੇ। ਹਰ ਰੋਜ਼ ਬੇਅੰਤ ਸੰਗਤਾਂ ਆਕੇ ਸਤਿਗੁਰਾਂ ਦੇ ਦਰਸ਼ਨ ਕਰਦੀਆਂ ਤੇ ਗੁਰੂ ਕੇ ਲੰਗਰੋਂ ਪ੍ਰਸ਼ਾਦਾ ਛਕਦੀਆਂ।

ਰਾਗੀਆਂ ਦੀ ਦੂਜੀ ਚੌਂਕੀ :-

ਕੁਰੜ ਛਾਪਾ ਨਗਰ ਦੇ *ਭਾਈ ਅਤਰ ਸਿੰਘ, ਖਜਾਨ ਸਿੰਘ, ਹਰਨਾਮ ਸਿੰਘ ਜੀ ਰਾਗ ਤੇ ਵਿਦਿਆ ਦੇ ਮਾਹਰ ਸਨ। ਉਹ ਵੀ ਸੰਤ ਖਾਲਸਾ ਹੋ ਗਏ।

ਰਬਾਬੀ ਭਾਈ ਸੰਤਾ, ਭਾਈ ਪਸ਼ੌਰਾ, ਤਲਵੰਡੀ ਦੇ ਮੁਸਲਮਾਨ ਮਰਾਸੀ ਸੂਰਬੀਰ ਜੰਗੀ ਸਿੰਘਾਂ ਦੀਆਂ ਵਾਰਾਂ ਬੀਰ ਰਸ ਭਰੀਆਂ ਪੰਥ ਵਿਚ ਸ਼ਾਮ ਵੇਲੇ ਸੁਣਾਂਦੇ ਸਨ।



## ਨਿਰਮਲ ਭੂਸ਼ਨ ਦੇ ਦਰਸ਼ਨ

ਭਾਈ ਦੀ ਡਰੌਲੀ ਦੇ ਵਸੰਦੇ, ਗੁਰਬਾਣੀ ਦੇ ਰਸੀਏ, ਗੁਰੂ ਜੀ ਦਾ ਜੱਸ ਸੁਣ ਕੇ ਬਾਬਾ ਜਵਾਹਰ ਸਿੰਘ ਜੀ ਭੈਣੀ ਸਾਹਿਬ ਆਏ। ਸਤਿਗੁਰਾਂ ਦੇ ਦਰਸ਼ਨ ਕਰਕੇ, ਅੰਮ੍ਰਿਤ ਛਕ ਕੇ, ਸਿੰਘ ਸਜ ਕੇ ਗੁਰੂ ਦੀ ਹਜ਼ੂਰੀ ਰਹਿਣ ਲਗ ਪਏ। ਉਦਾਸੀ ਸਾਧੂਆਂ ਦੀ ਜਮਾਤ ੬੦-੭੦ ਜੋ ਕਿ ਅਠਸਠ ਤੀਰਥ ਦਾ ਭਰਮਣ ਕਰਕੇ ਪੰਜਾਬ ਵਿਚ ਆਏ ਸਨ ਉਹ ਭੀ ਸਤਿਗੁਰਾਂ ਦਾ ਜੱਸ ਸੁਣ ਕੇ ਭੈਣੀ ਸਾਹਿਬ ਆਏ। ਦਰਸ਼ਨ ਕਰਕੇ ਮਹੰਤ ਸਾਹਬ ਦਾਸ ਜੋ ਕਿ ਹਰ ਦੇਸਾਂ

---

*ਇਹਨਾਂ ਨੂੰ ਵੀ ਸ੍ਰੀ ਗੁਰੂ ਹਰੀ ਸਿੰਘ ਜੀ ਨੇ ਬਹੁਤ ਸਾਰਾ ਧੰਨ ਦੇ ਕੇ ਮਾਲੋ ਮਾਲ ਕਰ ਦਿਤਾ ਸੀ ?





ਦੀ ਬੋਲੀ ਦੇ ਜਾਣੂ, ਰਾਜਨੀਤੀ ਤੇ ਮਾਹਰ ਸਨ। ਸਾਰੀ ਜਮਾਤ ਅੰਮ੍ਰਿਤ ਛਕ ਕੇ ਸੂਬੇ ਸਾਹਬ ਸਿੰਘ ਜੀ ਦੇ ਨਾਮ ਨਾਲ ਗੁਰੂ ਜੀ ਦੇ ਹਜ਼ੂਰ ਰਹਿਣ ਲਗ ਪਏ। ਛੋਟੇ ਮਹਤ ਬਰਮਾ ਨੰਦ ਜੀ ਰਿਧੀਆਂ ਸਿਧੀਆਂ ਦੇ ਕਰਨ ਵਾਲੇ ਜਟਾਂ ਖੋਹਲ ਕੇ ਪੰਜ ਕਕਾਰ ਦੀ ਰਹਿਤ ਧਾਰਨ ਕਰਕੇ ਸੂਬਾ ਬ੍ਰਹਮ ਸਿੰਘ ਜੀ ਬਣ ਗਏ। ਲੰਗਰ ਵਿਚ ਬੜੀ ਸੋਧ ਮਰਯਾਦਾ ਨਾਲ ਪ੍ਰਸ਼ਾਦਾ ਬਣਦਾ ਸੀ। ਅਠੇ ਪਹਿਰ ਲੰਗਰ ਵਰਤਦਾ ਰਹਿੰਦਾ। ਇਸੇ ਸਮੇਂ ਵਿਚ ਪਿੰਡਾਂ ਵਿਚੋਂ ਸਿੰਘ ਸਜਿਆਂ ਹੋਇਆਂ ਨੇ ਮੱਜਾਂ, ਘੋੜੇ; ਗਊਆਂ, ਸਤਿਗੁਰਾਂ ਦੇ ਹਜ਼ੂਰ ਭੇਟਾ ਆ ਕੀਤੀਆਂ ਅਤੇ ਤਬੇਲੇ ਦੀ ਰਚਨਾ ਹੋ ਗਈ ਅਤੇ ਗਹਿਸਾ ਗਹਿਮ ਨਵੀਂ ਬਸਤੀ ਵਸ ਗਈ। ਮੈਨ ਦੁਆਬ, ਦੁਆਬਾ, ਪੁਆਦ ਬਾਂਗਰ ਆਦਿਕ ਦੇਸ਼ਾਂ ਦੀਆਂ ਸੰਗਤਾਂ ਵਹੀਰਾਂ ਦੇ ਵਹੀਰ ਭੈਣੀ ਸਾਹਿਬ ਆ ਕੇ ਸਿੰਘ ਹੋ ਗਏ।



## ਦੀਵਾਨ

ਪਟਿਆਲੇ ਵਾਲੇ ਰਾਜੇ ਦਾ ਦੀਵਾਨ ਸਰਦਾਰ ਮੰਗਲ ਸਿੰਘ ਬਿਸ਼ਨ ਪੁਰੇ ਦਾ ਵਸਨੀਕ ਸੀ ਜਿਸ ਦੇ ਹਥ ਵਿਚ ਰਿਆਸਤ ਦਾ ਖਜ਼ਾਨਾ ੩੯ ਰਿਆਸਤਾਂ ਦੇ ਅਧਿਕਾਰ ਹਿੰਦ ਲਾਟ ਪੰਜਾਬ ਦਾ ਦੋਸਤ ਸੀ। ਸਤਿਗੁਰਾਂ ਦਾ ਜੱਸ ਸੁਣਿਆ ਤੇ ਭੈਣੀ ਸਾਹਿਬ ਆਕੇ ਮਨ ਇਛਿਆਫਲਪ੍ਰਾਪਤਕਰਕੇਭਜਨ ਦੀਦਾਤ ਮੰਗੀ।ਸਤਿਗੁਰਾਂਨੇ ਆਖਿਆ ਮੰਗਲ ਸਿੰਘਾ ਦੋਹਾਂ ਬੇੜੀਆਂਤੇ ਸਵਾਰ ਹੋਕੇ ਕੋਈ ਪਾਰਨਹੀਂ ਹੋਇਆ ਜਾਂ ਤੇ ਦੇਸ਼ ਗਦਾਰ ਬਣ ਜਾਂ ਅੰਗਰੇਜ਼ ਦੀ ਯਾਰੀ ਛੱਡ ਦੇਹ ਭਾਰਤ ਆਜ਼ਾਦ ਕਰਨ ਲਈ ਜਥੇਬੰਦੀ ਵਿਚ ਆ ਜਾ।ਮੰਗਲ ਸਿੰਘ ਜੀਨੇ ਉਸੇ ਵੇਲੇ ਅੰਗਰੇਜ ਦੀ ਗੁਲਾਮੀ ਪਟਿਆਲੇ ਵਾਲੇ ਰਾਜੇ ਦੀ ਦੀਵਾਨਗੀ ਅਸਤੀਫਾ ਦੇ ਦਿਤਾ। ਅੰਮ੍ਰਿਤ ਛਕ ਕੇ ਸਤਿਗੁਰਾਂ ਨੂੰ ਚੀਨੀ ਘੋੜੀ ਭੇਟਾ ਕਰ ਦਿਤੀ ਤੇ ਸਰਦਾਰੀ ਲਬਾਸ ਲਾਹ ਕੇ ਸੰਤ ਖਾਲਸਾ ਸਰੂਪ

ਕਰ ਲਿਆ। ਗੁਰਦਵਾਰੇ ਦੀ ਡਿਉਢੀ ਅਗੇ ਲੰਗਰ ਦੇ ਪਾਣੀ ਭਰਨ ਵਾਸਤੇ ਖੂਹ ਲਵਾ ਦਿਤਾ। ਦੋ ਕੜੇ ਸਵਰਨ ਦੇ ਹੀਰੇ ਤੇ ਜਵਾਹਰਾਤ ਜੜੇ ਹੋਏ ਤੇ ਇਕੱਤੀ ਸੌ ਰੁਪਏ ਦਾ ਦੁਸ਼ਾਲਾ ਜਿਸਦਾ ਨਾਂ ਧੁਪ ਛਾਂ ਸੀ ਸੋਨੇ ਦੀਆਂ ਤਾਰਾਂ ਨਾਲ ਉਣਿਆ ਹੋਇਆ ਸਤਿਗੁਰਾਂ ਨੂੰ ਭੇਟਾ ਕਰ ਦਿਤਾ। ਨਾਮਧਾਰੀ ਪੰਥ ਦਾ ਲਿਬਾਸ ਸਿਧਾ ਦਸਤਾਰਾ ਉਨ ਦੀ ਮਾਲਾ, ਪਊਏ ਛੇਕਲੀ ਕੁੜਤਾ, ਦੱਖਣੀ ਕਾਟ ਦੇ ਕਛਹਿਰੇ ਛੋਟਾ ਆਸਨ ਭਜਨ ਕਰਨ ਵਾਲਾ ਸਫਾ ਜੰਗ, ਦਾਤਨਾਂ ਵਾਸਤੇ ਲੋਹੇ ਦਾ ਗੜਵਾ ਤੇ ਡੋਰੀ ਸੰਤ ਖਾਲਸੇ ਦਾ ਲਿਬਾਸ ਸੀ।



## ਬਿਕ੍ਰਮ ੧੯੧੫ ਸਤਿਗੁਰਾਂ ਦਾ ਪਹਿਲਾ ਦੌਰਾ

ਸਤਿਗੁਰਾਂ ਨੇ ਸੂਬਿਆਂ ਤੇ ਰਾਗੀ ਲਾਂਗਰੀ ਸਿੰਘ ਨਾਲ ਪਹਿਲਾ ਦੌਰਾ ਮੈਨ ਦੁਆਬ ਤੇ ਪੁਆਦ ਵਿਚ ਗੁਰਮਤ ਪ੍ਰਚਾਰਨ ਵਾਸਤੇ ਭੈਣੀ ਸਾਹਿਬ ਤੋਂ ਕੀਤਾ। ਤਖਰ ਪਿੰਡ ਦੀਵਾਨ ਲਾ ਕੇ ਸਿੰਘ ਸਜਾਏ ਤੇ ਰਾਖ ਦੇ ਸਰਦਾਰ ਨੂੰ ਭਜਨ ਦਸਿਆ। ਪੂਰਨੇ ਨਗਰ ਦੇ ਮੁਸਲਮਾਨ ਰਹੀਮ ਖਾਂ ਤੇ ਯਕੂਬ ਖਾਂ ਦੇ ਘਰ ਚਰਨ ਪਾਏ। ਭਜਨ ਪੁਛ ਕੇ ਸੇਵਕ ਹੋ ਗਏ। ਖੀਰਨੇ ਨਗਰ ਵਿਚ ਜਦ ਗੁਰੂ ਜੀ ਲੰਘ ਰਹੇ ਸਨ ਇਕ ਮਾਈ ਦੇ ਘਰ ਚਰਨ ਪਾਏ। ਖਦਰ ਦਾ ਥਾਨ ਤੇ ਗੁੜ ਭੇਟਾ ਕਰਕੇ ਭਜਨ ਪੁਛ ਲਿਆ। ਬਰਮਾ ਨਗਰ ਵਿਚ ਗੁਰੂ ਜੀ ਦੀਵਾਨ ਲਾਇਆ ਹੈ ਤੇ ਅੰਮ੍ਰਿਤ ਛਕਾਇਆ। ਮਾਛੂਵਾੜੇ ਦੇ ਖਤਰੀਆਂ ਨੇ ਭਜਨ ਪੁਛ ਕੇ ਅੰਮ੍ਰਿਤ ਛਕਿਆ। ਇਥੇ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਜਿਥੇ ਚਰਨ ਪਾਏ ਸਨ। ਉਸ ਕਚੇ ਅਸਥਾਨ ਤੇ ਗਏ ਉਸ ਨੂੰ ਪੱਕਾ ਕਰਾ ਕੇ ਚਰਨ ਕੰਵਲ ਨਾਮ ਨਾਲ ਸਥਾਪਤ ਕੀਤਾ ਸਤਿਗੁਰਾਂ ਬਚਨ ਕੀਤਾ ਇਸ ਜਗ੍ਹਾ ਨਿਸ਼ਾਨ ਸਾਹਿਬ ਲਾ ਕੇ ਲੰਗਰ ਚਲੇਗਾ। ਦੋਂਹ ਪਠਾਨਾਂ ਨੇ ਦਸਮ ਗੁਰੂ ਦਾ ਹੁਕਮਨਾਮਾ ਆ ਦਿਖਾਇਆ ਜਥਾਯੋਗ ਭੇਟਾ ਦੇ ਕੇ ਪਠਾਨਾਂ ਨੂੰ ਵਿਦਾ ਕੀਤਾ।

ਢੀਨਸੇ ਨਗਰ ਦੀਵਾਨ ਕੀਤਾ। ਭਾਈ ਪੰਜਾਬ ਸਿੰਘ ਤੇ ਕਿਰਪਾਲ ਸਿੰਘ ਸਮੇਤ ਸਾਰਾ ਨਗਰ ਖਾਲਸਾ ਹੋ ਗਿਆ। ਘੰਗਰਾਲੀ—ਪਿੰਡ ਕਦਮ ਬਿਰਛ ਦੇ ਹੇਠਾਂ ਦੀਵਾਨ ਲੱਗਾ। ਸਾਰਾ ਪਿੰਡ ਸਿੰਘ ਸਜ ਗਿਆ।

ਲੱਖਣਪੁਰ—ਘੁਮਾਰਾਂ ਵਾਲੀ ਪਿਪਲੀ ਦੇ ਪਾਸ ਸਤਿਗੁ ਾਂ ਨੇ ਜਦ ਦੀਵਾਨ ਲਾ ਦਿਤਾ। ਨੰਬਰਦਾਰ ਕਿਰਪਾਲ ਸਿੰਘ ਨਿਹਾਲ ਸਿੰਘ, ਸਿੰਘ ਹੋ ਗਏ। ਉਦਾਸੀ ਮਹੰਤ ਗਰੀਬ ਦਾਹ ਨਾਮ ਤੇ ਸੀ। ਉਸ ਨੇ ਗੁਰੂ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਮੇਰੇ ਡੇਰੇ ਵਿਚ ਇਕ ਲੰਗਰ ਕਰੋ ਅਤੇ ਇਕ ਦੀਵਾਨ ਲਗਾਉ ਤੇ ਮੈਨੂੰ ਭਜਨ ਦਸੋ। ਸਤਿਗੁਰਾਂ ਨੇ ਭਜਨ ਦਸ ਦਿਤਾ। ਮਹੰਤ ਦੇ ਚੇਲੇ ਚੇਤ ਰਾਮ ਨੇ ਦੀਵਾਨ ਵਿਚ ਸਿਤਾਰ ਵਜਾ ਕੇ ਇਹ ਸ਼ਬਦ ਪੜ੍ਹਿਆ।

"ਚੇਤ ਰਾਮ ਨਹੀਂ ਜਮ ਪੁਰ ਜਾਏਂਗਾ।"

ਇਹ ਸ਼ਬਦ ਸੁਣ ਕੇ ਗੁਰੂ ਜੀ ਬੜੇ ਖੁਸ਼ ਹੋਏ। ਸਤਿਗੁਰਾਂ ਨੇ ਕਿਹਾ ਕਿ ਤੂੰ ਸਾਡੇ ਨਾਲ ਰਿਹਾ ਕਰ। ਸਦਾ ਹੀ ਸਾਨੂੰ ਸ਼ਬਦ ਸੁਣਾਿ ਅ ਕਰ। ਚੇਲੇ ਨੇ ਅਰਜ਼ ਕੀਤੀ ਮੈਨੂੰ ਇਕੋ ਹੀ ਦਾਸ ਬਖਸ਼ੋ ਜੋ ਤੁਹਾਡਾ ਦਰਸ਼ਨ ਹਮੇਸ਼ਾਂ ਹੀ ਹੁੰਦਾ ਰਹੇ। ਸਤਿਗੁਰਾਂ ਕਿਹਾ ਇਸ਼ਨਾਨ ਕਰਕੇ ਧਰਤੀ ਉਤੇ ਆਸਨ ਵਿਛਾ ਕੇ ਭਜਨ ਕਰਿਆ ਕਰ ਤਾਂ ਤੈਨੂੰ ਨਿਤ ਨਿਤ ਹੀ ਦਰਸ਼ਨ ਹੋਇਆ ਕਰਨਗੇ। ਇਸੇ ਨਗਰ ਦੇ ਰਾਮ ਸਿੰਘ, ਲਾਲ ਸਿੰਘ, ਲੱਖਾ ਸਿੰਘ ਆਦਿ ਸਾਰਾ ਪਿੰਡ ਸਿੰਘ ਸਜ ਗਿਆ। ਸਤਿਗੁਰੂ ਜੀ ਨੇ ਸਿੰਘਾਂ ਦੀ ਖਮਾਣੋ ਸਮਾਧਾਂ ਦੇ ਕੋਲ ਦੀਵਾ ਕੀਤਾ। ਨਿਹੰਗਾਂ ਸਿੰਘਾਂ ਨੇ ਭਜਨ ਪੁਛੇ, ਸ: ਗੁਲਾਬ ਸਿੰਘ ਆਹਲੂ ਵਾਲ ਵੀ ਪ੍ਰਵਾਰ ਸਮੇਤ ਸਿਖ ਸਜ ਗਿਆ। ਸੋ ਸਾਖੀ ਤੇ ਬਿਜੈ ਮੁਕਤ ਗਰੰਥ ਗੁਰੂ ਜੀ ਦ ਭੇਟਾ ਕਰ ਦਿਤੇ। ਸ: ਪਰੇਮ ਸਿੰਘ ਜੀ ਦੇ ਘਰ ਦੋ ਲੰਗਰ ਹੋਏ। ਇਥੇ ਹੀ ਜਗੀਰਦਾਰ ਸ: ਪ੍ਰਤਾਪ ਸਿੰਘ ਕੰਮ ਗੋਤ ਦੇ ਸਨ। ਉਸਦੀ ਇਸਤ੍ਰੀ ਬਚਿੱਤ੍ਰਕੋਰਭਜਨ ਪੁਛਸਤਿਗੁਰਾਂ ਦੇ ਸ਼ਰਨ ਆ ਗਏ ਮਾਸ ਸ਼ਰਾਬ ਆਦਿਕ ਕਡ ਦਿਤੇ। ੩੦੦ ਰੁਪਿਆ ਸਤਿਗੁਰਾਂ ਦੀ

ਭੇਟਾ ਕੀਤਾ। ਗੁਰੂ ਜੀ ਅਰਦਾਸਾ ਸੋਧ ਕੇ ਡੂਮ ਛੇੜੀ, ਬਲਾੜੀ, ਮੌਲੀਆਂ, ਚੁੰਨੀਆਂ ਦੇ ਡੇਰੇ ਵਿਚ ਦੀਵਾਨ ਲਗਾ। ਸ: ਸ਼ੇਰ ਸਿੰਘ, ਈਸ਼ਰ ਸਿੰਘ ਦੇ ਘਰ ਲੰਗਰ ਹੋਇਆ। ਸਾਰੇ ਪਿੰਡ ਦੇ ਲੋਕ ਕੂਕੇ ਸਿੰਘ ਸਜ ਗਏ। ਮਢੌਰ ਦਾ ਮੇਹਰ ਸਿੰਘ ਦੇ ਘਰ ਲੰਗਰ ਕਰਕੇ ਗੁਰੂ ਜੀ ਸ਼ਾਹ ਪੁਰ, ਪੜ੍ਹੀ, ਚੜ੍ਹੀ ਵਿਚ ਸ਼ੋਬਾ ਸਿੰਘ ਰਾਮਗੜ੍ਹੀਏ ਨੂੰ ਪ੍ਰਵਾਰ ਸਮੇਤ ਸਿੰਘ ਕੀਤਾ। ਕੇਲੋ ਵਾਲੇ ਦਿਆਲ ਸਿੰਘ ਦੇ ਘਰ ਚਰਨ ਪਾਕੇ ਜਗੀਰਦਾਰ ਬਿਸ਼ਨ ਸਿੰਘ ਦੇ ਘਰ ਕੋਟਲੇ ਅਜਨੇਰ ਆ ਗਏ। ਗੰਡੂਏ ਸ: ਖੜਕ ਸਿੰਘ ਆਦਿਕ ਤੇਰਾਂ ਘਰ ਸਿੰਘ ਸਜੇ। ਦੌਦ ਪੁਰ ਸਾਰਾ ਨਗਰ ਸਿੰਘ ਸਜ ਗਿਆ। ਗੁਰੂ ਜੀ ਭੋਜੋ ਮਾਜਰੇ ਗਏ। ਪੰਡਤ ਫਤਹ ਚੰਦ ਬ੍ਰਾਹਮਨ ਕੌਮ ਦੇ *ਪੰਜੇ ਭਰਾ ਫਤਹਿ ਸਿੰਘ ਜੀ ਸੰਤ ਖਾਲਸਾ ਹੋ ਗਏ।

ਸੰਢੌਰਾ—ਸ: ਹੀਰਾ ਸਿੰਘ ਦੇ ਕਿਲੇ ਵਿਚ ਤਿੰਨ ਦਿਨ ਰਹੇ ਤੇ ਈਸ਼ਰ ਸਿੰਘ, ਮਾਨ ਸਿੰਘ ਆਦਿਕ ਸਰਦਾਰ ਸਿੰਘ ਸਜ ਗਏ। ਸਤਿਗੁਰੂ ਜੀ ਅੰਬਾਲੇ ਗਏ ਛੈਕਲੀ ਗਿਰਾਂ ਦਾ ਮਹਲਾ ਜਿਨ੍ਹਾਂ ਦਾ ਵਡਾ ਸੂਦਾਰ ਨਾਨੂੰ ਸਿੰਘ ਸੀ ਸ਼ਿਕਾਰੀ ਤੇ ਮਾਸਾਹਾਰੀ ਸਤਿਗੁਰਾਂ ਦਾ ਦ੍ਰਸ਼ਨ ਕਰਕੇ ਦਾਰੂ ਮਾਸ ਛਡ ਕੇ ਸੰਤ ਖਾਲਸਾ ਹੋ ਗਏ। ਸ: ਅਤਰ ਸਿੰਘ ਜਗੀਰਦਾਰ ਕੋਟ ਕਛੂਏ ਦਾ ਮਲਕਾ ਵਿਕਟੋਰੀ ਤਗਮਾਂ ਅੰਗਰੇਜ਼ਾਂ ਤੋਂ ਲੈ ਚੁਕਾ ਸੀ ਕੂਕਾ ਸਿੰਘ ਹੋ ਗਿਆ। ਬੜੀ ਸੰਗਤ ਆਈ। ਧਰਮਸਾਲਾ ਪਾਸ ਦੀਵਾਨ ਕੀਤਾ। ਖੂਹ ਦਾ ਪਾਣੀ ਮੁਕ ਗਿਆ। ਲਾਂਗਰੀਆਂ ਸਿੰਘਾਂ ਅਰਜ਼ ਕੀਤੀ। ਗਰੀਬ ਨਿਵਾਜ ਖੂਹ ਵਿਚੋਂ ਪਾਣੀ ਮੁਕ ਗਿਆ ਹੈ। ਸਤਿਗੁਰਾਂ ਨੇ ਬਚਨ ਕੀਤਾ ਇਹਦਾ ਪਾਣੀ ਕਦੇ †ਮੁਕਿਆ ਨਹੀਂ ਬਹੁਤ ਪੁਰਾਣਾ ਖੂਹ ਹੈ।

---

*ਭੋਜੋ ਮਾਜਰੇ ਬ੍ਰਾਹਮਣ ਸਿੰਘਾਂ ਨੇ ਸ੍ਰੀ ਗੁਰੂ ਹਰੀ ਸਿੰਘ ਜੀ ਦੇ ਵੇਲੇ ਭੈਣੀਸਾਹਿਬ ਆਕੇ ਆਪਨੀ ਸਾਰੀ ਜ਼ਮੀਨ ਲੰਗਰ ਦੇ ਨਾਮ ਲਵਾ ਦਿਤੀ। †ਉਸ ਖੂਹ ਦਾ ਪਾਣੀ ਨਹੀਂ ਮੁਕਦਾ।

ਸੋਂਢੇ ਪਿੰਡ ਦੇ ਸਰਦਾਰ ਦਸੌਂਧਾ ਸਿੰਘ ਨੂੰ ਨਿਹਾਲ ਕਰਦੇ ਮੈਨ ਦੁਆਬ ਦੇ ਬਹੁਤ ਸਾਰੇ ਪਿੰਡਾਂ ਨੂੰ ਨਿਹਾਲ ਕਰਦੇ ਹੋਏ ਮਦੂਦ ਤੇ ਭਦਲ ਥੂਹੇ ਆ ਦੀਵਾਨ ਲਾਇਆ। ਸ: ਧਿਆਨ ਸਿੰਘ ਸ: ਰਤਨ ਸਿੰਘ *ਸ: ਸੋਭਾ ਸਿੰਘ ਹੋਰ ਪਿੰਡ ਦੇ ਜ਼ਿਮੀਂਦਾਰ ਸਿੰਘ ਸਜ ਗਏ।

ਹਰੀ ਪੁਰ, ਆਹਲੂਵਾਲ, ਸਲਾਣਾ ਲੰਗਰ ਕਰਕੇ ਸਿੰਘ ਸਜਾ ਖੰਨੇ ਸ਼ਹਿਰ ਆਏ। ਸ: ਬਹਾਲ ਸਿੰਘ ਤੇ ਪਰੇਮ ਕੌਰ ਦੇ ਘਰ ਕਿਲੇ ਵਿਚ ਸਤਿਗੁਰਾਂ ਦਾ ਦੀਵਾਨ ਲਗਾ। ਜਦ ਗੁਰੂ ਜੀ ਘੋੜਿਆਂ ਤੇ ਸਵਾਰ ਹੋਕੇ ਬਜ਼ਾਰ ਵਿਚੋਂ ਲੰਘ ਰਹੇ ਸਨ। ਤਾਂ ਖਤਰੀਆਂ ਦੋਹੀਂ ਪਾਸੇ ਹੁੱਕੇ ਰੱਖ ਕੇ ਪੀਣ ਲਗੇ। ਬੜੀ ਜ਼ੋਰ ਜੋਰ ਦੀ ਧੂੰਏਂ ਛੱਡਣ ਲਗੇ। ਸੂਬੇ ਕਾਹਨ ਸਿੰਘ ਜੀ ਨੇ ਦੋਹਾਂ ਸਿੰਘਾਂ ਨੂੰ ਨਾਲ ਲੈ ਕੇ ਖਤਰੀਆਂ ਦੇ ਹੁੱਕੇ ਭੰਨ ਦਿਤੇ ਉਹਨਾਂ ਨੇ ਥਾਣੇ ਜਾ ਕੇ ਰਿਪੋਟ ਲਿਖਾਈ। ਗੁਰੂ ਰਾਮ ਸਿੰਘ ਨੇ ਸਾਡੇ ਘਰਾਂ ਤੋਂ ਕੱਢਕੇ ੧੦੦ ਹੁੱਕਾ ਭੰਨ ਦਿਤਾ ਹੈ। ਸਾਨੂੰ ਗੁਰੂ ਰਾਸ ਸਿੰਘ ਤੋਂ ਕੀਮਤ ਦਵਾਓ। ਤਸੀਲਦਾਰ ਨੇ ਕਿਹਾ ੧੦੦ ਹੁਕੇ ਲਿਆਓ। ਖਤਰੀਆਂ ਨੇ ੧੦੦ ਹੁਕੇ ਆਪੇ ਹੀ ਭੰਨ ਕੇ ਤਸੀਲਦਾਰ ਦੇ ਪੇਸ਼ ਕਰ ਦਿਤਾ। ਤਸੀਲਦਾਰ ਨੇ ਬਜਾਰਾਂ ਦੀਆਂ ਦੁਕਾਨਾਂ ਆ ਗਿਣੀਆਂ। ਆਸੇ ਪਾਸੇ ੨੫ ਦੁਕਾਨਾਂ ਗਿਣਕੇ ਖਤਰੀਆਂ ਨੂੰ ਝੂਠਾ ਕਰ ਕੇ ੫੦ ਰੁਪਏ ਜੁਰਮਾਨਾ ਕੀਤਾ। ਸਤਿਗੁਰੂ ਜੀ ਬਰਮਾਲੀ ਪੁਰ ਤੋਂ ਸ: †ਲਹਿਣਾ ਸਿੰਘ ਦੇ ਦੀਵੇ ਪਿੰਡ ਵਿਚ ੨੨ ਘਰ ਸਿੰਘ ਸਜਾਏ।

ਧਮੋਟ, ਖਟੜੇ, ਕਿਲ੍ਹਾ ਹਾਂਸ, ਨੰਗਲ ਲਹਿਰਾ, ਕਲਾੜ ਤੋਂ ਸਿਆੜ ਆ ਗਏ। ਇਹ ਭਨੇਰਾਂ ਦੇ ੨੨ ਪਿੰਡਾਂ ਵਿਚੋਂ

---

*ਇਹ ਤਿੰਨੇ ਭਰਾ ਮਲੇਰ ਕੋਟਲੇ ਵਿਚ ਸ਼ਹੀਦ ਹੋ ਗਏ।

†ਲਹਿਣਾ ਸਿੰਘ ਦਾ ਪੁਤਰ ਸ਼ੇਰ ਸਿੰਘ ਕੋਟਲੇ ਸ਼ਹੀਦ ਹੋਇਆ।

ਵੱਡਾ ਪਿੰਡ ਹੈ ਸ: ਵਸਾਵਾ ਸਿੰਘ,ਲਾਲ ਸਿੰਘਰਣ ਸਿੰਘ,ਦੇਘਰ ਲੰਗਰ ਹੋਇਆ। ਸਾਰਾਂ ਹੀ ਨਗਰ ਸਿੰਘ ਸਜ ਗਿਆ। ਗੁਠਾਲਾ ਕੂਕਿਆਂ ਦਾ ਚੱਕ ਚੀਮੇਂ, ਬਾਲੀਆਂ, ਫ਼ਰਵਾਹੀ, ਰੜ੍ਹ ਪੰਡੋਰੀ, ਜੋਤਾ ਸਿੰਘ ਹੀਰਾ ਸਿੰਘ ਆਦਿਕ ਸਿੰਘ ਸਜ ਗਏ। ਕਰੂੜਛਾਪੇ ਸ: ਪੰਜਾਬ ਸਿੰਘ ਦੇ ਘਰ ਲੰਗਰ ਕੀਤਾ। ਠੁਲੀਵਾਲ ਵਿਚ ਦੀਵਾਨ ਲੱਗਾ। ਹੀਰਾ ਸਿੰਘ ਦੇ ਘਰ ਲੰਗਰ ਕੀਤਾ। ਜੋਧਪੁਰ ਦੇ ਵੈਦ ਮੀਹਾਂ ਸਿੰਘ ਨੂੰ ਤਾਰਦੇ ਹੋਏ ਸ਼ੇਰਪੁਰ ਦੇ ਕਿਲੇ ਪਾਸ ਦੀਵਾਨ ਕੀਤਾ। ਭਜਨ ਦਸਕ ਸਤਿਗੁਰੂ ਜੀ ਵਡੇ ਮਹਿਲ ਆ ਗਏ। ਭਾਈ ਕਾਹਲਾ ਸਿੰਘ ਹਰਦਿਤ ਸਿੰਘ, ਮਾਈ ਇੰਦ ਕੌਰ ਦੇ ਘਰ ਲੰਗਰ ਹੋਇਆ ਅਤੇ ਦੀਵਾਨ ਕਿਲੇ ਪਾਸ ਲੱਗਾ। ੨੦ ਘਰ ਸਿੰਘਾਂ ਦੇ ਸਜ ਗਏ। ਗੰਗੋਹਰ ਪਿੰਡ ਦੇ ਦੇਵਾ ਸਿੰਘ ਬਦੰਤੀ ਨੂੰ ਗੁਰਬਾਣੀ ਪੜ੍ਹਣ ਅਤੇ ਭਜਨ ਕਰਨ ਵਾਸਤੇ ਲਾ ਦਿਤਾ। ਕੱਟੂ, ਭੈਣੀ, ਖੁਡੀਆਂ, ਅੰਢ-ਆਇਆ, ਫੁਰਵਾਹੀ, ਭੰਮਾ ਬਦੀ, ਦੀਵਾਨ ਲਾਉਂਦੇ ਹੋਏ ਬ੍ਰਨਾਲੇ ਸ਼ਹਿਰ ਵਿਚ ਆ ਚਰਨ ਪਾਏ। ਬੋਹੜ ਦੇ ਹੇਠਾਂ ਦੀਵਾਨ ਲਾਇਆ ਤੇ ਲੰਗਰ ਭਾਈ ਰਤਨ ਸਿੰਘ ਦੇ ਘਰ ਹੋਇਆ ਮਹੰਤ ਜੈ ਸਿੰਘ ਦਾਦੂ ਪੰਥੀਆ ਜਿਸ ਦੀ ਗੱਦੀ ਬੜੀ ਮਸ਼ਹੂਰ ਸ਼ੀ। ਬੜੀ ਭਾਵਨਾ ਨਾਲ ਦਰਸ਼ਨ ਆ ਕੀਤਾ ਅਰਜ਼ ਕੀਤੀ ਕਿ ਮੇਰੇ ਘਰ ਪੁਤਰ ਬਬਸ਼ੋ ਸਤਿਗੁਰਾਂ ਨੇ ਬਚਨ ਕੀਤਾ ਭਜਨ ਲੈਕੇ ਅੰਮ੍ਰਿਤ ਛਕਕੇ ਸੰਤ ਖਾਲਸਾ ਹੋ ਜਾ। ਦਸਵੇਂ ਗੁਰੂ ਦੀ ਰਹਿਤ ਧਾਰਨ ਕਰ ਲੈ। ਮਹੰਤ ਨੇ ਕਿਹਾ ਪਹਿਲੇ ਪੁਤਰ ਦਿਓ ਤਾਂ ਅਮ੍ਰਿਤ ਛਕਾਂਗਾ ਅਤੇ ਫਿਰ ਭਜਨ ਲਵਾਂਗਾ। ਪਰ ਮਹੰਤਨੀ ਨੇ ਅਰਜ ਕੀਤੀ ਕਿ ਭਜਨ ਭੀ ਦਿਉ ਤੇ ਅੰਮ੍ਰਿਤ ਵੀ ਛਕਾਓ ਫਿਰ ਮਹੰਤ ਨੇ ਵੀ *ਅੰਮ੍ਰਿਤ

*ਬਿਕ੍ਰਮ ੧੯੧੬ ਵਿਚ ਹਾੜ ਦੀ ਦਸਵੀਂ ਨੂੰ ਮਹੰਤ ਜੈ ਸਿੰਘ ਦੇ ਘਰ ਪੁਤਰ ਜੰਮਿਆ। ਜਿਸ ਦਾ ਨਾਮ ਗੱਜਣ ਸਿੰਘ ਸੀ। ਇਹ ਬੜਾ ਸ਼ਮਹੂਰ ਮਿਸਤਰੀ ਸੀ। ਜਿਸਦਾ ਪਰਵਾਰ ਨਾਮ-ਧਾਰੀ ਪੰਥ ਦਾ ਸੇਵਾਦਾਰ ਹੈ।

ਛਕ ਲਿਆ ਤੇ ਸਿੰਘ ਸਜ ਗਿਆ।

ਸਤਿਗੁਰੂ ਜੀ ਛੀਨੀਵਾਲ, ਨਾਈਵਾਲ ਕਾਲਸਾ, ਬੋਪਾ ਰਾਏ ਲੱਖਾ, ਕਮਾਲ ਪੁਰ, ਸੱਜਾਂ ਵਾਲ, ਭੇਮੀ ਪੁਰਾ, ਡੱਲਾ, ਝਰੂੜ, ਬਿੰਜਲ ਗੁਰਜ, ਬਸੀਆਂ, ਨੂਰ ਪੁਰਾ, ਪੱਖੋਵਾਲ ਆ ਗਏ ਭਾਈ ਪਰੇਮ ਸਿੰਘ ਦੇ ਘਰ ਲੰਗਰ ਕੀਤਾ। ਜਿਥੇ ਅਜ ਕਲ ਗੁਰਦਵਾਰਾ ਹੈ। ਦੀਵਾਨ ਉਥੇ ਲਾਇਆ।



## ਲਤਾਲਾ ਵਿਚ ਦੀਵਾਨ:—

ਇਹ ਪਿੰਡ ਘੁੰਗ੍ਰੇ ਗੋਤ ਦੇ ਜੱਟਾਂ ਦਾ ਹੈ ਜਦ ਸਤਿਗੁਰਾਂ ਨੇ ਦੀਵਾਨ ਲਾਇਆ ਲਾਲ ਸਿੰਘ, ਈਸ਼ਰ ਸਿੰਘ, ਭਾਗ ਸਿੰਘ, ਮੀਹਾਂ ਸਿੰਘ, ਗੁਰਮੁਖ ਸਿੰਘ ਆਦਿਕ ਸਿੰਘ ਸਜ ਗਏ। ੮੪ ਘਰ ਸਿੰਘ ਸਜ ਗਏ। ਗੁਰੂ ਜੀ ਹਰ ਰੋਜ਼ ਗਾਂਦਲਾਂ ਵਾਲੇ ਪਿੱਪਲ ਦੇ ਹੇਠਾਂ ਇਕ ਡੂੰਮ ਪਾਣੀ ਦਾ ਸੀ ਉਥੇ ਜਾਕੇ ਭਜਨ ਕਰਦੇ। ਪਾਂਧਾ ਗੋਂਦਾ ਰਾਮ ਨੇ ਸਤਿਗੁਰਾਂ ਪਾਸ ਅਰਜ਼ ਕੀਤੀ ਤੁਹਾਡੇ ਸਿੰਘ ਆਖ ਰਹੇ ਨੇ ਅਸੀਂ ਭਾਰਤ ਵਿਚੋਂ ਅੰਗਰੇਜ਼ ਨੂੰ ਕੱਢਣਾ ਹੈ ਫ਼ਰੰਗੀ ਤਾਂ ਰਾਵਣ ਵਾਂਗ ਚੜਦੇ ਤੇ ਲੈਹਿੰਦੇ ਸੂਰਜ ਤਕ ਰਾਜ ਕਰ ਰਹੇ ਹਨ। ਬਹੁਤ ਸਾਰੇ ਮੁਲਕ ਇਹਨਾਂ ਦੇ ਕਬਜ਼ੇ ਵਿਚ ਹਨ। ਇਹ ਕਿਸ ਤਰ੍ਹਾਂ ਕਢੇ ਜਾਣਗੇ। ਸਤਿਗੁਰਾਂ ਬਚਨ ਕੀਤਾ ਜੇ ਰਾਵਣ ਹੋ ਗਿਆ ਹੈ ਤਾਂ ਰਾਮ ਭੀ ਪ੍ਰਗਟ ਹੋ ਗਿਆ ਹੈ। ਫਰੰਗੀਆਂ ਨੂੰ ਕਢਣ ਵਾਸਤੇ। ਫਰੰਗੀ ਦੇਸ ਛੱਡ ਜਾਣਗੇ। ਗਊ ਤੇ ਸੂਰ ਨੂੰ ਕੋਈ ਨਾ ਮਾਰੇਗਾ। ਰਾਜੇ ਮਹਾਰਾਜੇ ਗਰੀਬ ਜਟ ਸਰਦਾਰ, ਜਾਗੀਰਦਾਰ ਸਭ ਇਕ ਰਸ ਹੋ ਜਾਣਗੇ। ਇਹ ਸੁਣ ਕੇ ਗੋਂਦਾ ਰਾਮ ਨੇ ਆਪਣੇ ਸਾਰੇ ਪ੍ਰਵਾ ਸਮੇਤ ਭਜਨ ਪੁਛ ਕੇ ਸੇਵਕ ਹੋ ਗਿਆ। ਲਤਾਲਾ ਉਹ ਪਿੰਡ ਹੈ ੧੯੨੮ ਵਿਚ ਇਥੇ ਦੇ ਨਾਮਧਾਰੀ ਸਿੰਘਾਂ ਦੀ ਜ਼ਮਾਨਤ ਪਚਾਸੀ ਹਜ਼ਾਰ ਦੀ ਹੋਈ।

ਸੀ । ਪੰਥ ਵਿਚ ਮੁਸਲਮਾਨ ਗੁਰੂ ਜੀ ਦੇ ਸੇਵਕ ਹੋ ਗਏ। ਜਮਾਲ ਪੁਰੇ ਦਾ ਖ਼ੁਦਾ ਬਖਸ਼, ਬਿਸ਼ਨ ਪੁਰੇ ਦੇ ਗੁਜਰ, ਭਠੇ ਸਾਹਿਬ ਦੇ ਪਠਾਣ, ਤੇ ਧੂੜ ਕੋਟ ਦਾ ਸੱਕਾ ਧਰਮੇ ਸ਼ਾਹ ਭੈਣੀ ਸਾਸਿਬ ਸਤਿਗੁਰਾਂ ਦਾ ਦਰਸ਼ਨ ਕਰਕੇ ਸੇਵਕ ਹੋ ਗਏ, ਜੈਜੋ ਦਾ ਕਸ਼ਮੀਰੀ ਮੁਸਲਮਾਨ ਅੰਮ੍ਰਿਤ ਛਕ ਕਸ਼ਮੀਰਾ ਸਿੰਘ ਹੋ ਗਿਆ। ਮਾਨੋਪੁਰ ਦਾ ਪੇਂਜਾ ਮੁਸਲਮਾਨ ਅੰਮ੍ਰਿਤ ਛਕ ਟੇਕ ਸਿੰਘ ਹੋ ਗਿਆ। ਮਲੇਰ ਕੋਟਲੇ ਦੇ ਦੋ ਨਵਾਬਾਂ ਨੇ ਦਰਸ਼ਨ ਕਰਕੇ ਭਜਨ ਲੈ ਲਿਆ। ਭੀਖਮ ਖਾਂ ਜਲੰਧਰੀ ਦਾਨਸ਼ਵੰਦ ਬਸਤੀ ਦਾ ਰਹਿਣ ਵਾਲਾ ਸੀ ਇਹ ਸਭ ਭੈਣੀ ਸਾਹਿਬ ਦਰਸ਼ਨ ਕਰ ਭਜਨ ਪੁਛ ਸੇਵਕ ਹੋ ਗਏ।



## ਨਾਮਧਾਰੀ ਸਿੰਘਾਂ ਦੇ ਕੇਂਦਰ

ਸਤਿਗੁਰਾਂ ਨੇ ਪ੍ਰਚਾਰ ਕਰਨ ਦੇ ਲਈ ਜ਼ਿਲਾ ਲੁਧਿਆਣਾ ਤਨੇਰਾਂ ਦੇ ਬਾਹੀਏ ਵਿਚ ਸਿਆੜ ਪਿੰਡ ਨੂੰ ਕੇਂਦਰ ਚੁਣ ਦਿਤਾ। ਗਰੇਵਾਲਾਂ ਦੇ ਪਿੰਡਾਂ ਵਿਚ ਗੁਜਰਵਾਲ ਸਤਿਗੁਰਾਂ ਢਾ ਦੂਸਰਾ ਕੇਂਦਰ ਬਨਾਇਆ ਗਿਆ। ਜ਼ਿਲਾ ਜਾਲੰਧਰ ਦੇ ਵਿਚ ਇਕ ਕੇਂਦਰ [illegible]ਠੜ੍ਹੇ ਨਗਰ ਵਿਚ ਮੀ ਜਿਥੇ ਧਰਮ ਸਾਲਾ ਦੀ ਨੀਂਹ ਸਤਿਗੁਰਾਂ ਰਖੀ ਸੀ ਜਿਸ ਦਾ ਨਾਮ ਨਾਮਧਾਰੀ ਡਿਓਢੀ ਹੈ। ਜ਼ਿਲਾ ਜਲੰਧਰ ਦੇ ਤਲੇਤੇ ਨਗਰ ਵਿਚ ਵੀ ਸਤਿਗੁਰਾਂ ਨੇ ਆਪਣ ਕਰ ਕਮਲਾਂ ਨਾਲ ਧਰਮ ਸਾਲਾ ਬਣਾਈ। ਪੰਜਵਾਂ ਕੇਂਦਰ ਦੁਰਗਾ ਪੁਰ ਸਤਿਗੁਰਾਂ ਨੇ ਕਾਇਮ ਕੀਤਾ ਛੇਵਾਂ ਕੇਂਦਰ ਮੈਨ ਦੁਆਬ ਦੇ ਮਸ਼ਹੂਰ ਨਗਰ ਚੂੰਨੀਆਂ ਵਿਚ ਸਤਿਗੁਰਾਂ ਨੇ ਕਾਇਮ ਕਰ ਦਿਤਾ। ਇਹਨਾਂ ਇਹਨਾਂ ਕੇਂਦਰਾਂ ਵਿਚ ਗੁਰਬਾਣੀ ਤੇ ਭਜਨ ਗੁਰੂ ਘਰ ਦੀ ਕਥਾ ਤੇ ਅੰਮ੍ਰਿਤ ਪ੍ਰਚਾਰ ਦਾ ਸਾਗਰ ਕੀਰਤਨ ਕਰਨ ਦਾ ਭੰਡਾਰਾ ਖੋਹਲ ਦਿਤਾ ਕੇਂਦਰਾਂ ਦੇ ਜ਼ਰੀਏ ਬਹੁਤ ਸਾਰਾ ਪੰਥ ਦਾ ਪ੍ਰਚਾਰ ਹੋ ਗਿਆ।



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਸੂਬਾ ਜਵਾਹਰ ਸਿੰਘ ਜੀ, ਸੂਬਾ ਲੱਖਾ ਸਿੰਘ ਜੀ



੧. ਸ: ਹੀਰਾ ਸਿੰਘ ੨. ਸ: ਲਹਿਣਾ ਸਿੰਘ ੩. ਸ: ਅਨੂਪ ਸਿੰਘ

੪ .ਭਾਈ ਮਿਤ ਸਿੰਘ ੫ ਸ: ਨੰਦ ਸਿੰਘ ੬. ਸ: ਵਰਿਆਮ ਸਿੰਘ

# ਦੁਆਬੇ ਦੇਸ ਦਾ ਦੌਰਾ

ਹੁਣ ਸਤਿਗੁਰੂ ਜੀ ਦਰਿਆਓਂ ਪਾਰ ਗੁਰਮਤ ਪ੍ਰਚਾਰਨ ਦੇ ਲਈ ਬਾਬਾ ਜਵਾਹਰ ਸਿੰਘ ਜੀ ਸੂਬਾ ਸਾਹਬ ਸਿੰਘ ਸੂਬਾ ਗੋਪਾਲ ਸਿੰਘ ਜੀ ਰਾਗੀ ਭਾਈ ਪਰੇਮ ਸਿੰਘ ਜੀ ਨਾਲ ਭੈਣੀ ਸਾਹਿਬੋਂ ਅਰਦਾਸ ਸੋਧਕੇ ਰਾਈਆਂ ਵਿਚ ਦੀਵਾਨ ਕੀਤਾ ਮੂੰਡੀਆਂ ਵਾਲੇ ਸ: ਬਚਿਤਰ ਸਿੰਘ ਸਰਦੂਲ ਸਿੰਘ ਨੂੰ ਨਿਹਾਲ ਕਰਕੇ ਬੋਹੜ ਹੇਠਾਂ ਦੀਵਾਨ ਲਗਾਕੇ ਸਾਰਾ ਪਿੰਡ ਸਿੰਘ ਸਜਾ ਦਿਤਾ । ਇਕ ਲੰਗਰ ਲੁਧਿਆਣੇ ਮਾਈ ਭੋਲੀ ਦੇ ਘਰ ਕਰ ਕੇ ਸਤਲੁਜ ਤੋਂ ਪਾਰ ਫਿਲੋਰ ਆ ਦੀਵਾਨ ਕੀਤਾ । ਗੇਂਦੇ ਗੋਤ ਦੇ ਖਤਰੀ ਸਿੰਘ ਭਾਈ ਨਰਾਇਣ ਸਿੰਘ ਦੇ ਘਰ ਦੀਵਾਨ ਲੱਗਾ । ਭਾਈ ਸ਼ਾਮ ਸਿੰਘ ਤੇ ਨਰਾਇਣ ਸਿੰਘ ਬੜੇ ਮਸ਼ਹੂਰ ਸਿਦਕੀ ਸਨ ।

## ਨਗਰ ਪਿੰਡ:—

ਸਤਿਗੁਰੂ ਜੀ ਜਦ ਇਸ ਪਿੰਡ ਗਏ ਤਾਂ ਪਸ਼ੌਰਾ ਸਿੰਘ ਠਾਨੇਦਾਰ ਨੇ ਚੀਨੀ ਘੋੜੀ ਦੀ ਵਾਗ ਫੜ ਕੇ ਸਤਿਗੁਰਾਂ ਪਾਸ ਅਰਜ਼ ਕੀਤੀ ਸਾਨੂੰ ਵੀ ਅਮਰ ਕਰ ਜਾਓ । ਦੋ ਦਿਨ ਸਤਿਗੁਰੂ ਜੀ ਰਹੇ ਸ: ਮਾਨ ਸਿੰਘ ਖੁਸ਼ਹਾਲ ਸਿੰਘ, ਹੀਰਾ ਸਿੰਘ, ਨੱਥਾ ਸਿੰਘ, ਸ: ਪਸ਼ੌਰਾ ਸਿੰਘ, ਸੁਜਾਨ ਸਿੰਘ, ਮਿਸਤਰੀ ਦੇਵਾ ਸਿੰਘ, ਮਾਈ ਰਾਮੋ ਭਜਨ ਪੁਛਕੇ ਅੰਮ੍ਰਿਤ ਪਾਨ ਕਰਕੇ ਸੰਤ ਖਾਲਸਾ ਹੋ ਗਏ । ਇਸੇ ਨਗਰ ਵਿਚ ਹੀ ਕਾਹਨਾ ਧਾੜਵੀ ਦੁਆਬੇ ਦਾ ਮਸ਼ਹੂਰ ਸੀ ਸਤਿਗੁਰਾਂ ਦੇ ਦਰਸ਼ਨ ਕਰਕੇ ਧਾੜੇ ਮਾਰਨੇ ਤਿਆਗ ਕੇ ਅੰਮ੍ਰਿਤ ਛਕ ਕਾਹਨ ਸਿੰਘ ਬਣ ਗਿਆ । ਇਹਦਾ ਪਿੰਡ ਮਹਾਂ ਸਿੰਘ ਵਾਲੀ ਗੜ੍ਹੀ ਸੀ । ਸਤਿਗੁਰਾਂ ਨੇ ਉਥੇ ਚਰਨ ਜਾ ਪਾਏ । ਦਰਵਾਜੇ ਹੇਠਾਂ ਦੀਵਾਨ ਲਗਾ ਸਾਰਾ ਪਿੰਡ ਸਿੰਘ ਸਜ ਗਿਆ । ਇਥੋਂ ਸਤਿਗੁਰੂ ਜੀ ਮੁਜਾਰੇ ਗਏ । ਸ: ਦਸੌਂਧਾ ਸਿੰਘ ਦੇ ਘਰ ਲੰਗਰ ਤੇ ਦੀਵਾਨ ਕੀਤਾ । ਸੋਲਾਂ ਘਰ ਸਿੰਘ ਹੋ ਗਏ ।

## ਰਸੂਲ ਪੁਰ:—

ਸ: ਸਹੇਲ ਸਿੰਘ ਨਿਹਾਲ ਸਿੰਘ ਭਾਈ ਦਸੌਂਧਾ ਸਿੰਘ ਤਿੰਨੇ ਭਰਾ ਦਰਜੀ ਪਰਵਾਰਾਂ ਨੇ ਅੰਮ੍ਰਿਤ ਛਕਿਆ। ਕਾਹਨ ਸਿੰਘ, ਮਾਨ ਸਿੰਘ ਹਰਨਾਮ ਸਿੰਘ, ਸੁੰਦਰ ਸਿੰਘ ਰਾਮਗੜ੍ਹੀਏ ਸਿੰਘ ਸਜ ਗਏ।

## ਰਾਇਪੁਰ ਡੱਬਾ:—

ਸ: ਨਗੀਨਾ ਸਿੰਘ ਦੇ ਪਿਤਾ ਅਤਰ ਸਿੰਘ ਦੇ ਘਰ ਲੰਗਰ ਹੋਇਆ ਤੇ ਦੀਵਾਨ ਲਗਾ। ਲੋਕਾਂ ਨੇ ਭਜਨ ਪੁਛਿਆ।

## ਮੁਕੰਦਪੁਰ:—

ਸ: ਪ੍ਰਤਾਪ ਸਿੰਘ ਦੇ ਕਿਲੇ ਵਿਚ ਲੰਗਰ ਲਗਾ ਤੇ ਦੀਵਾਨ ਲਗਾ। ਸੂਬੇਦਾਰ ਸਿਖ ਦਰਬਾਰ ਦਾ ਮਹਿਰਾ ਸੂਬਾ ਸਿੰਘ ਨਾਮ ਸੀ। ਸਤਿਗੁਰਾਂ ਦਾ ਦਰਸ਼ਨ ਕਰਕੇ ਬਾਗੋ ਬਾਗ ਹੋ ਗਿਆ ਦੂਜਾ ਸਿਖ ਦਰਬਾਰ ਦਾ ਫੌਜੀ ਜਮਾਂਦਾਰ ਬਸੰਤ ਸਿੰਘ ਰਮਦਾਸੀਆ ਸੀ ਸੰਤ ਖਾਲਸਾ ਹੋ ਗਿਆ। ਇਥੇ ਹੀ ਪ੍ਰਤਾਪ ਸਿੰਘ ਦਰਜੀ ਬੜਾ ਭਾਰੀ ਸ਼ਾਹੂਕਾਰ ਸੀ ਸਤਿਗੁਰਾਂ ਦਾ ਦਰਸ਼ਨ ਕਰਕੇ ਸਾਰਾ ਪਦਾਰਥ ਲੰਗਰ ਨੂੰ ਭੇਟਾ ਕਰ ਦਿਤਾ। ਸਤਿਗੁਰੂ ਜੀ ਨੇ ਖਾਨਖਾਨਾ ਵਿਚ ਰਾਮਗੜ੍ਹੀਏ ਦੇ ਘਰ ਚਰਨ ਪਾਏ। ਕਲਾ ਦੁਸਾਂਝਾਂ ਵਿਚ ਦੀਵਾਨ ਕੀਤਾ। ਦੇਵਾ ਸਿੰਘ ਜੈ ਸਿੰਘ, ਨਿਹਾਲ ਸਿੰਘ, ਸ਼ੇਰ ਸਿੰਘ, ਸਣੇ ਪਰਵਾਰ ਸਿੰਘ ਹੋ ਗਏ। ਹਕੀਮ ਪੁਰ ਦੇ ਬਾਬਾ ਮਾਨ ਸਿੰਘ ਜੀ ਸਿੰਘ ਹੋ ਗਏ।

## ਬੰਗਿਆਂ ਵਿਚ ਦੀਵਾਨ;—

ਜਦ ਸਤਿਗੁਰਾਂ ਨੇ ਦੀਵਾਨ ਲਾਇਆ ਰਾਗੀ ਸਿੰਘ ਕੀਰਤਨ ਕਰ ਰਹੇ ਸਨ। ਭਾਈ ਲੱਖਾ ਸਿੰਘ ਜੀ ਸਤਿਗੁਰਾਂ ਦਾ ਦਰਸ਼ਨ ਕਰ ਪੁਲਸ ਦੀ ਨੌਕਰੀ ਨੂੰ ਅਸਤੀਫਾ ਦੇ ਕੇ ਸਤ ਖਾਲਸਾ ਹੋ ਗਏ। ਇਹੀ ਬਾਬਾ ਜੀ ਸਤਿਗੁਰਾਂ ਦੇ ਸੂਬੇ ਸਨ।




## ਮੋਰੋ ਵਿਚ ਦੀਵਾਨ:—

ਕਲਾਮ ਸਰ ਤੇ ਜਦ ਸਤਿਗੁਰਾਂ ਨੇ ਦੀਵਾਨ ਲਾਇਆ ਇਥੇ ਦੇ ਸਰਦਾਰ ਕਿਲੇ ਵਾਲੇ ਈਸ਼ਰ ਸਿੰਘ, ਕਾਹਲਾ ਸਿੰਘ, ਸ: ਨੰਦ ਸਿੰਘ ਭਾਈ ਹਰਨਾਮ ਸਿੰਘ ਆਦਿਕ ਸਿੰਘ ਸਜ ਗਏ। ਸ: ਨੰਦ ਸਿੰਘ ਨੇ ਬਹੁਤ ਸਾਰੇ ਘਿਉ ਦਾ ਕੜਾਹ ਪ੍ਰਸ਼ਾਦ ਕਰਾਕੇ ਕਲਾਮ ਸਰ ਤੇ ਦੀਵਾਨ ਵਿਚ ਲਿਆਂਦਾ। ਉਧਰ ਅਸਮਾਨ ਵਿਚੋਂ ਬੜਾ ਝੱਖੜ ਭਿਆਨਕ ਬੱਦਲ ਗੜਗੜਾਹਟ ਕਰਦੇ ਆ ਰਹੇ ਸੀ ਬਹੁਤ ਸਾਰੇ ਲੋਕ ਉਸ ਝੱਖੜ ਤੋਂ ਬਚਨ ਦੇ ਲਈ ਉਠ ਕੇ ਤੁਰਨ ਲਗੇ। ਸਤਿਗੁਰਾਂ ਨੇ ਝੱਖੜ ਵਲ ਤਕਿਆ। ਸਜੇ ਹਥ ਨਾਲ ਝੱਖੜ ਨੂੰ ਰੋਕ ਦਿਤਾ। ਇਸ ਕੌਤਕ ਨੂੰ ਵੇਖਕੇ ਸਾਰੀ ਮੋਰੋ ਦੇ ਬੰਦਿਆਂ ਨ ਭਜਨ ਪੁਛਕੇ ਅੰਮ੍ਰਿਤ ਛਕ ਲਏ। ਕਾਹਲੂਵਹਾਰ ਦੇ ਸ: ਚੰਦਾ ਸਿੰਘ ਜੀ ਜਗੀਰਦਾਰ ਸਨ ਸਤਿਗੁਰਾਂ ਨੂੰ ਅਰਜ਼ ਕਰਕੇ ਆਪਣੇ ਪਿੰਡ ਲੈ ਗਏ ਸਾਰੇ ਪਰਵਾਰ ਭਜਨ ਪੁਛਕੇ ਅੰਮ੍ਰਿਤ ਛਕ ਕੇ ਸੰਤ ਖਾਲਸਾ ਹੋ ਗਏ। †ਲਲੀਆਂ ਦ ਸਰਦਾਰ ਹੀਰਾ ਸਿੰਘ ਦੀ ਅਰਜ ਤੇ ਗੁਰੂ ਜੀ ਲਲੀਆਂ ਗਏ। ਜਿਸ ਨੇ ਸੌ ਮੋਹਰ ਇਕ ਘੋੜੀ ਸਤਿਗੁਰਾਂ ਨੂੰ ਭੇਟਾ ਕੀਤੀ।

ਗੜ੍ਹ ਦਵਾਲੇ ਨੂੰ ਤਾਰ ਕੇ ਜੰਡੂ ਰੁੜਕਾ ਮਹਿਤ ਪੁਰ, ਬੇਗਮ ਪੁਰ, ਚਚਰਾੜੀ, ਪੱਦੀ ਖਾਲਸਾ; ਨਰਾਇਣ ਸਿੰਘ, ਭਗਵਾਨ ਸਿੰਘ ਨੂੰ ਤਾਰਕੇ ਧਲੇਤੇ ਆ ਗਏ। ਬਾਬਾ ਮਸੱਦਾਂ ਸਿੰਘ, ਗੁਰਬਖਸ਼ ਸਿੰਘ, ਬਾਬਾ ਦੂਲਾ ਸਿੰਘ, ਸ਼ੇਰ ਸਿੰਘ, ਰਾਮ ਸਿੰਘ, ਆਦਿਕ ਸਿੰਘ ਸਜਾ ਕੇ ਧਰਮਸਾਲਾ ਵਿਚ ਦੀਵਾਨ ਕੀਤਾ। ਕੂਕਿਆਂ ਦੀ ਧਰਮ ਸਾਲਾ ਮਸ਼ਹੂਰ ਹੈ। ਇਥੇ ਹੀ ਫਕੀਰੀਏ ਮੁਸਲਮਾਨ ਨੂੰ ਅੰਮ੍ਰਿਤ

---

†ਸ: ਹੀਰਾ ਸਿੰਘ ਜੀ ਜਦ ਵੀ ਸਤਿਗੁਰਾਂ ਦੇ ਦਰਸ਼ਨ ਕਰਦੇ ਸਨ ਤਾਂ ੧੦੦ ਰੁਪਿਆ ਭੇਟਾ ਕਰਦੇ ਸਨ। ਇਹ ਪ੍ਰਣ ਉਹਨਾਂ ਦੀ ਉਮਰ ਤਕ ਰਿਹਾ।

ਛਕਾ ਕੇ ਗੁਰਦਿਤ ਸਿੰਘ ਨਾਮ ਰਖਕੇ ਰਾਗ ਦਾ ਵਰ ਦੇ ਕੇ ਅਮਰ ਕਰ ਦਿਤਾ। ਸ: ਅਨੋਖ ਸਿੰਘ ਬਿਲੀਆਂ ਪਿੰਡ ਚਰਨ ਪਾ ਕੇ ਮੁਠੱਡੇ ਆ ਗਏ। ਭਾਈ ਵਜ਼ੀਰ ਸਿੰਘ ਲੁਹਾਰ ਸਿੰਘ ਆਪ ਦਾ ਪਹਿਲਾ ਸੇਵਕ ਸੀ। ਗੰਡਾ ਸਿੰਘ, ਫਤਿਹ ਸਿੰਘ, ਬੀਰ ਸਿੰਘ ਨਗੀਨਾ ਸਿੰਘ, ਰਣਜੀਤ ਸਿੰਘ ਸਾਰਾ ਪਿੰਡ ਸਿੰਘ ਸਜ ਗਿਆ। ਬੱਕਾ ਪੁਰ ਦੇ ਧੀਰੇ ਖਾਂ ਮੁਸਲਮਾਨ ਨੇ ਅਰਜ ਕੀਤੀ ਗੁਰੂ ਜੀ ਉਥੇ ਚਰਨ ਪਾਉਣ ਗਏ। ਉਸ ਨੇ ਭਜਨ ਪੁਛਕੇ ਇਕ ਦੁਸ਼ਾਲਾ ਸਤਿਗੁਰਾਂ ਨੂੰ ਭੇਟਾ ਕੀਤਾ। ਇਥੇ ਹੀ ਜਵਾਲਾ ਰਾਮ ਮਿਸਤਰੀ ਨੇ ਭਜਨ ਲਿਆ। ਜੋ ਸਤਿਗੁਰਾਂ ਦੇ ਪ੍ਰਦੇਸ ਗਮਨ ਤੋਂ ਬਾਅਦ ਸੰਤ ਜਵਾਲਾ ਸਿੰਘ ਦੇ ਨਾਮ ਨਾਲ ਮਸ਼ਹੂਰ ਹੋ ਗਏ। ਤੰਤਰ, ਜੰਤਰ, ਮੰਤਰ, ਦੇਵੀ ਦੇਵਤੇ ਕਬਰਾਂ ਦੀ ਪੂਜਾ ਪਖੰਡ ਦੇ ਬਦਲ, ਬ੍ਰਾਹਮਣਾਂ ਦੀ ਮਾਨਤਾ ਹਟਾਉਂਦੇ ਹੋਏ ਦਰਿਆਓਂ ਪਾਰ ਢਾਹੇ ਵਿਚ ਬੈਂਸਾਂ ਪ੍ਰਮਾਲ ਰੁੜਕਾ, ਖੰਜਰ ਵਾਲ, ਦਾਖੇ, ਮੁਲਾਂ ਪੁਰ, ਕਲੇਰ, ਮੋਹੀ, ਜਾਂਗ ਪੁਰ, ਢੈਪਈ, ਮਸੂਰਾਂ, ਸ਼ਾਹ ਪੁਰ, ਚਮਿੰਡੇ, ਨਾਰੰਗ ਵਾਲ, ਲੋਹਗੜ੍ਹ, ਮਾਜਰੀ, ਡੇਹਲੋਂ, ਭੂਟਾ, ਰੁੜ੍ਹਕਾ, ਲਹਿਰਾ ਖੇੜਾ, ਬੁਆਣੀ, ਗਿਦੜੀ, ਜੈ ਪੁਰ, ਜਨੌਦ, ਸਾਹਨੇਵਾਲ ਭੈਰੋ ਮੁੰਨਾ, ਦੀਵਾਨ ਕਰ ਕੇ ਅਨੇਕਾਂ ਸੰਗਤਾਂ ਨੂੰ ਅੰਮ੍ਰਿਤ ਛਕਾ ਕੇ ਭੈਣੀ ਸਾਹਿਬ ਆ ਗਏ।



## ਬੁਤ ਪ੍ਰਸਤੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਦੀ ਰਚਨਾ ਕਰਕੇ ਅਕਾਲ ਪੁਰਖ ਦੀ ਪੂਜਾ ਦੇ ਬਿਨਾਂ ਮੜ੍ਹੀਆਂ, ਕਬਰਾਂ, ਦੇਵੀਆਂ ਦੇ ਮੰਦਰਾਂ ਦੀ ਪੂਜ਼ਾ ਪੰਥ ਵਿਚ ਬੰਦ ਕਰ ਦਿੱਤੀ। ਪਰ ਪਖੰਡੀਆਂ "ਜਾਗਤ ਜੋਤ ਜਪੈ ਨਿਸਬਾਸਰ" ਦੀ ਥਾਂ ਤੇ ਜਗ੍ਹਾ ਜਗ੍ਹਾ ਤੇ ਮੁਸਲਮਾਨਾਂ ਹਿੰਦੂਆਂ ਨੇ ਕਬਰਾਂ ਦੀ ਮਹਾਨਤਾ ਮੰਤਰ, ਜੰਤਰ, ਤੰਤਰ, ਟੂਣੇ ਗੁਗੇ ਦੀਆਂ ਮਾੜੀਆਂ ਦੇ ਪਖੰਡਾਂ ਨੂੰ ਜਗਤ ਵਿਚ ਪ੍ਰਚਲਤ

ਕਰ ਦਿੱਤਾ ਸ । ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪੰਥ ਨੂੰ ਚੜ੍ਹਦੀਆਂ ਕਲਾਂ ਵਿਚ ਲਿਜਾਣ ਵਾਸਤੇ "ਗੋਰ ਮੜ੍ਹੀ, ਮਟ ਭੂਲ ਨਾ ਮਾਨੇ" ਦਾ ਅਦੇਸ਼ ਦੇਣ ਵਾਸਤੇ ਸੰਤ ਖਾਲਸੇ ਪੰਥ ਨੂੰ ਬੁਤਾਂ ਦੇ ਸਾਫ ਕਰਨ ਦਾ ਹੁਕਮ ਦੇ ਦਿੱਤਾ। ਥੋੜੇ ਦਿਨਾਂ ਦੇ ਅੰਦਰ ਬੁਤਾਂ ਦੀ ਪੂਜਾ ਅਤੇ ਮਹਾਨਤਾ ਮੁਸ਼ਕਪੂਰ ਵਾਂਗੂੰ ਉਠ ਗਈ। ਸੁਲਤਾਨ ਪੁਰ ਦੇ ਪੀਰ ਖਾਨੇ ਹਦਰ ਸ਼ੇਖ ਦੀ ਖਾਨਗਾਹ ਵਡੇ ਵਡੇ ਮਟ ਤੇ ਮਾੜੀਆਂ ਨੂੰ ਸਾਫ ਕਰ ਦਿੱਤਾ। ਹਰੀ ਕੀਰਤਨ ਢੋਲਕ ਛੈਣਿਆਂ ਨਾਲ ਪਿੰਡਾਂ ਵਿਚ ਸਿੰਘ ਕਰਨ ਲਗੇ। ਉਸ ਸਮੇਂ ਦੇ ਲੋਕਕ ਗੀਤਾਂ ਨੇ ਦਸਿਆ ਹੈ ਕਿ—

"ਤਾਰਾ ਚੜ੍ਹਿਆ ਤੇ ਨ੍ਹਾ ਲਿਆ ਕੂਕਾ, ਹਾਲੀਆਂ ਨੇ ਹਲ ਜੋੜਤੇ।
ਉਹ ਘਰ ਕੂਕਿਆਂ ਦੇ ਜਿਥੇ ਛੈਣਾ ਢੋਲਕੀ ਬੁੜਕੇ ।"

ਜਮਨਾ ਤੋੜੀ ਦੌਰੇ ਕਰਕੇ ਸੰਤ ਖਾਲਸਾ ਪੰਥ ਦੀ ਜਥੇਬੰਦੀ ਕਰ ਦਿੱਤੀ। ਇਸਤਰੀ ਜਾਤੀ ਨੂੰ ਪੂਰਨ ਗੁਰਮਤ ਵਿਚ ਲਿਆਉਣ ਲਈ ਪੰਜ ਕਕਾਰ ਦੀ ਰਹਿਤ ਧਾਰਨ ਕਰਾਕੇ ਖੰਡੇ ਦਾ ਅੰਮ੍ਰਿਤ ਸਿਆੜ ਪਿੰਡ ਵਿਚਛਕਾ ਦਿੱਤਾ। ਘੁੰਡ, ਘਘਰਾ, ਛੇਦਨ, ਗਹਿਣਾ ਪੰਥ ਵਿਚ ਬੰਦ ਕਰ ਦਿੱਤਾ। ਪੰਥ ਵਿਚ ਹਰ ਇਕ ਮਾਈ ਭਾਈ ਨੂੰ ਅੰਮ੍ਰਿਤ ਛਕਾਕੇ ਕਛਹਿਰਾ ਇਕ ਪਹੁੰਚਾ ਲਾਹ ਕੇ ਸੁਕਾ ਫੇਰ ਪਾਉਣਾ ਅਤੇ ਕਛਹਿਰਾ ਨਹੀਂ ਵਿਸਾਰਨਾ ਇਹ ਰਹਿਤ ਧਾਰਨ ਕਰਾ ਦਿੱਤੀ।



## ਮਾਝੇ ਦਾ ਦੌਰਾ

ਸ੍ਰੀ ਸਤਿਗੁਰੂ ਜੀ ਅਤੇ ਸੂਬੇ ਰਾਗੀ ਦੁਆਬੇ ਤੋਂ ਤਾਰਦੇ ਹੋਏ ਅੰਮ੍ਰਿਤਸਰ ਪੁਜੇ। ਮਹੇਸ਼ੇ ਦੇ ਤਲਾ ਤੇ ਲੰਗਰ ਤੋਰ ਦਿੱਤਾ ਬਹੁਤ ਸਾਰੇ ਯਾਤਰੂ ਦਰਸ਼ਨ ਕਰਨ ਆਏ ਹੋਏ ਭਜਨ ਪੁਛ ਅੰਮ੍ਰਿਤ ਛਕ ਕੇ ਸੰਤ ਖਾਲਸਾ ਹੋ ਗਏ। ਦੁੜਪ ਦੇਸ਼ ਨੂੰ ਤਾਰਦੇ ਹੋਏ ਸਤਿਗੁਰੂ ਸਾਂਦਲ ਦੀ ਵਾਰ ਤੋਂ ਨੱਕਾ ਲਾਹੌਰ ਦਾ ਇਲਾਕਾ ਮਾਝੇ ਦੇ ਪਿੰਡਾਂ ਵਿਚ ਆ ਗਏ। ਭੰਗਮ, ਕੂਕਿਆਂ ਦਾ ਚਗਾਵਾਂ, ਭੋਮਾ ਬਡਾਲਾ, ਜੌਹਲਾਂ ਵਡਾਲਾ,

ਕੱਕੜ, ਲੋਪੋਕੇ, ਘਿਆਲਾ, ਢੋਟੀਆਂ, ਬੰਗਾਲੀ ਪੁਰ, ਬਲਟੋਹਾ, ਚੀਮਾ, ਠਰੂ, ਨਾਰਲੀ, ਕਾਹਨਾ ਕਾਛਾ ਆਦਿ ਪਿੰਡਾਂ ਨੂੰ ਤਾਰ ਕੇ ਸਰਹਾਲੀ ਦਵਾਨ ਆ ਕੀਤਾ ਸ: ਸ਼ਿਆਮ ਸਿੰਘ ਸਿਖ ਦਰਬਾਰ ਦਾ ਅਹੁਦੇਦਾਰ ਸਰਦਾਰ ਸੀ । ਸਤਿਗੁਰਾਂ ਤੋਂ ਭਜਨ ਪੁਛ ਕੇ ਅੰਮ੍ਰਿਤ ਛਕ ਕੇ ਸੰਤ ਖਾਲਸਾ ਹੋ ਗਿਆ । ਸ੍ਰੀ ਸਤਿਗੁਰੂ ਜੀ ਨੂੰ ਤਰਨ ਤਾਰਨ ਦੇ ਇਲਾਕੇ ਸੰਧੂਆਂ ਤੇ ਬਾਹੀਆਂ ਨੂੰ ਤਾਰਦੇ ਹੋਏ ਸਿਖ ਧਰਮ ਵਿਚ ਲਿਆਂਦੇ ਹੋਏ ਚੋਰੀਆਂ, ਡਾਕੇ, ਧਾੜੇ, ਸ਼ਰਾਬ ਮਾਸ ਆਦਿਕ ਕੁਕਰਮ ਬੰਦ ਕਰਾਂਦੇ ਹੋਏ ਮਹਿਰਾਣੇ ਦੀਵਾਨ ਲਾਉਂਦੇ ਹੋਏ ਹਰੀ ਕੇ ਪਤਨ ਤੋਂ ਪਾਰ ਕਰਕੇ ਮਾਲਵੇ ਦੇ ਮਸੂਰ-ਵਾਲ ਪਿੰਡ ਸ਼: ਭਾਗ ਸਿੰਘ ਦੇ ਘਰ ਤਿੰਨ ਦਿਨ ਰਹੇ। ਭਾਈ ਕੀ ਸਮਾਧ ਲੰਗਿਆਣਾ, ਰੋਡਿਆਂ ਵਿਚ ਆ ਦੀਵਾਨ ਕੀਤਾ । ਸ: ਸਾਵਣ ਸਿੰਘ ਜੀ ਬਹੁਤ ਸਾਰੇ ਪ੍ਰਵਾਰ ਸਮੇਤ ਸ਼ਿਕਾਰ ਮਾਰਨਾ ਛਡ ਕੇ ਸੰਤ ਖਾਲਸਾ ਹੋ ਗਏ । ਗੁਰੂ ਜੀ ਬਾੜੇ ਦਰਾਕੇ ਸ: ਕਾਹਨ ਸਿੰਘ ਦੇ ਘਰ ਲੰਗਰ ਕੀਤਾ । ਬਹੁਤ ਸਾਰੇ ਘਰ ਨਾਮਧਾਰੀ ਹੋ ਗਏ । ਕਬਰ ਬੱਛਾ ਭੁਆਣਾ ਤੋਂ ਸਿੰਘ ਸਜਾਕੇ ਬਾਜਾ ਖਾਨਾ, ਘਣੀਆਂ, ਗੰਗਾ, ਨਿਥਾਣਾ ਹੋਰ ਮਾਲਵੇ ਦੇ ਅਨੇਕਾਂ ਪਿੰਡਾਂ ਵਿਚ ਗੁਰਮਤ ਪ੍ਰਚਾਰ ਕਰਕੇ ਸਿੰਘ ਸਜਾ ਕੇ ਮਧੇ, ਧੂਲਕੋਟ, ਭਧੌੜ, ਰੌਂਤਾ ਆਦਿਕ ਪਿੰਡਾਂ ਤੋਂ ਦੌਰਾ ਕਰਕੇ ਦੀਵਾਨ ਖੋਟੇ ਪਿੰਡ ਆ ਕੀਤਾ ।



# ਗੁਰਮਤ ਰੀਤ ਆਨੰਦ

ਇਹ ਇਲਾਕਾ ਤਾਂ ਸਾਰਾ ਹੀ ਸੰਤ ਖਾਲਸਾ ਸੀ । ਬਾਹਮਣਾਂ ਦੇ ਪਖੰਡਾਂ ਨੂੰ ਛੱਡ ਕੇ ਲੋਕ ਗੁਰਮਤ ਧਾਰਨ ਕਰ ਕੇ ਦੇਵਤੇ ਹੋ ਚੁਕੇ ਸੀ । ਸ: ਮਮੁੰਦ ਸਿੰਘ ਜੀ ਇਸ ਨਗਰ ਦੇ ਮੰਨੇ ਪ੍ਰਮੰਨੇ ਚੌਧਰੀ ਸੀ । ਸਤਿਗੁਰਾਂ ਨੇ ਅਨੰਦ ਰੀਤੀ ਨੂੰ ਪ੍ਰਚਲਤ ਕਰਨ ਲਈ ਸਭ ਤੋਂ ਪਹਿਲਾਂ ਸਮੁੰਦ ਸਿੰਘ ਜੀ ਦੇ ਪੋਤਰੀਆਂ ਦੇ ਅਨੰਦ ਕੀਤੇ ਦੀਵਾਨ ਵਿਚ । ਸ੍ਰੀ ਗਰੰਥ

ਸਾਹਿਬ ਦੇ ਹਜ਼ੂਰ ਅੰਮ੍ਰਿਤ ਛਕਾ ਕੇ ਪੜਦੇ ਦਾ ਰਿਵਾਜ ਦੂਰ ਕੀਤਾ। ਬਾਹਮਣ ਜੁਗਾਂ ਜੁਗਾਂ ਤੋਂ ਜੰਤਾ ਨੂੰ ਲੁਟਦੇ ਆ ਰਹੇ ਸੀ। ਗੁਰੂ ਜੀ ਨੇ ਬਿਹਾਰ ਸੁਧਾਰ ਕਰਕੇ ਪੰਥ ਨੂੰ ਜਗਾ ਦਿੱਤਾ। ਇਥੇ ਦੇ ਪੰਡਤ ਦੇਵੀ ਦਿੱਤਾ, ਸਾਈਂਦਾਸ, ਬੁਧ ਰਾਮ ਨੇ ਸਾਹਵੇ ਨੰਬਰਦਾਰ ਨੂੰ ਸਾਖੀ ਕਰਕੇ ਬਾਗੇ ਦੇ ਥਾਣੇ ਵਿਚ ਰਪਟ ਦਿਤੀ। ਗੁਰੂ ਰਾਮ ਸਿੰਘ, ਭੈਣੀ ਸਾਹਿਬ ਵਾਲੇ ਜੋ ਅੰਗਰੇਜ਼ ਸਰਕਾਰ ਤੇ ਹਿੰਦੂ ਧਰਮ ਦੇ ਉਲਟ ਵਿਚਾਰ ਕਰ ਰਹੇ ਹਨ, ਬਾਹਮਣਾਂ ਦਾ ਗਲਾ ਘੁਟ ਦਿਤਾ। ਲੜਕੀ ਲੜਕੇ ਦੇ ਫੇਰੇ ਵਿਆਹ ਆਪ ਕਰ ਦਿਤੇ। ਜੋ ਪੁਰਾਤਨ ਜੁਗਾਂ ਤੋਂ ਲੈ ਕੇ ਬਾਹਮਣਾਂ ਦਾ ਹੱਕ ਸੀ ਪੰਜ ਸੌ ਰੁਪਿਆ ਉਹ ਸਰਕਾਰ ਸਾਨੂੰ ਗੁਰੂ ਰਾਮ ਸਿੰਘ ਤੋਂ ਦੁਆ ਦੇਵੇ। ਇਸ ਰਪਟ ਨੂੰ ਥਾਣੇਦਾਰ ਨੇ ਲਿਖ ਲਿਆ ਅਤੇ ਫਿਰੋਜ਼ ਪੁਰ ਡੀ. ਸੀ, ਨੂੰ ਭੇਜ ਦਿਤੀ। ਦੂਸਰੀ ਰਪਟ ਥਾਣੇਦਾਰ ਦੇਂਦਾ ਏ ਗੁਰੂ ਰਾਮ ਸਿੰਘ ਨੇ ਖੋਟਿਆਂ ਦੇ ਦੀਵਾਨ ਵਿਚ ਪ੍ਰਚਾਰ ਕੀਤਾ ਏ ਅੰਗਰੇਜ਼ਾਂ ਨੂੰ ਮੁਆਮਲਾ ਨਾ ਦਿਉ। ਜਥੇਬੰਦ ਹੋ ਕੇ ਹਿੰਦੂ ਮੁਸਲਮਾਨ ਅੰਗਰੇਜ਼ਾਂ ਨੂੰ ਭਾਰਤ ਵਿਚੋਂ ਕਢ ਦਿਉ। ਇਹ ਰਪਟ ਫਿਰੋਜ਼ਪੁਰ ਡੀ. ਸੀ. ਪਾਸ ਭੇਜੀ ਗਈ। ਡੀ. ਸੀ. ਨੇ ਲਾਟ ਹਿੰਦ ਲਾਹੌਰ ਪਾਸ ਭੇਜ ਦਿਤੀ। ਲਾਟ ਹਿੰਦ ਨੇ ਲਿਖ ਦਿਤਾ ਫਿਰੋਜ਼ਪੁਰ ਦੇ ਡੀ. ਸੀ. ਨੂੰ ਉਹ ਖੋਟੇ ਪਿੰਡ ਜਾ ਕੇ ਤਸਦੀਕ ਕਰੇ। ਡੀ. ਸੀ. ਕੁਝ ਘੋੜ ਸਵਾਰ ਲੈ ਕੇ ਖੋਟੇ ਪਿੰਡ ਪੁਜਿਆ ਇਕ ਤਰਫੀ ਤਪਤੀਸ਼ ਕੀਤੀ ਅਤੇ ਸਤਿਗੁਰੂ ਰਾਮ ਸਿੰਘ ਜੀ, ਸੂਬਾ ਜਵਾਹਰ ਸਿੰਘ ਜੀ, ਸੂਬਾ ਲੱਖਾ ਸਿੰਘ ਜੀ ਨੂੰ ਆਪਣੀ ਹਿਰਾਸਤ ਵਿਚ ਬਾਗੇ ਦੇ ਥਾਣੇ ਪੁਜਣ ਦਾ ਹੁਕਮ ਦਿੱਤਾ ਜਿਸ ਦੇ ਨਾਲ ਖੋਟੇ ਪਿੰਡ ਦੇ ਸਿੰਘ, ਸ: ਸਮੁੰਦ ਸਿੰਘ, ਸੁੰਦਰ ਸਿੰਘ, ਗੁਰਦਿਤ ਸਿੰਘ ਵੀ ਥਾਣੇ ਪੁਚਾ ਦਿਤੇ। ਇਹਨਾਂ ਤਿੰਨਾਂ ਸਿੰਘਾਂ ਨੂੰ ਬਿਨਾਂ ਸ਼ਰਤ ਦੇ ਪਿੰਡ ਪੁਚਾ ਦਿਤਾ। ਸ੍ਰੀ ਸਤਿਗੁਰੂ ਜੀ ਅਤੇ ਦੋਵੇਂ ਸੂਬੇ ਠਾਣਿਓਂ ਠਾਣੀ ਪੁਲਸ ਰਾਹੀਂ ਈਸਵੀ ਸੰਨ ਅਠਾਰਾਂ ਸੌ ਤਰੇਠ ਤੀਹ ਜੂਨ ਭੈਣੀ ਸਾਹਿਬ ਪੁਚਾ ਕੇ ਨਜ਼ਰਬੰਦ ਕਰ ਦਿਤਾ ਅਤੇ ਸੀ. ਆਈ. ਡੀ. ਪੁਲਸ ਦੀ ਚੌਂਕੀ ਗੁਪਤ ਭੈਣੀ ਸਾਹਿਬ ਪੁਚਾਈ ਗਈ। ਮਜਰ ਮਾਇਕ

ਐਂਡਰੀਉ ਜਨਰਲ ਦੀ ਡਿਊਟੀ ਲਾਈ ਗਈ। ਪੁਜਾਰੀ ਅਤੇ ਮਹੰਤ ਸੋਢੀ ਤੇ ਬੇਦੀ ਨਿਹੰਗ ਸਿੰਘ, ਜ਼ਗੀਰਦਾਰ, ਰਾਜੇ ਅੰਗ-ਰੇਜ਼ ਦੇ ਜੇਠੇ ਪੁਤਰ ਬਣਕੇ ਨਾਮਧਾਰੀ ਸਿੰਘਾਂ ਨੂੰ ਬਾਗੀ ਕਰਾਰ ਦਵਾ ਦਿਤਾ।



## ਦੇਸ਼ ਗਦਾਰਾਂ ਦੀਆਂ ਰਿਪੋਟਾਂ

ਮੇਜਰ ਮਾਇਕ ਐਂਡਰੀਓ ਜਨੇਰਲ ਪੰਜਾਬ ਲਾਟ ਨੂੰ ਦਸਦਾ ਹੈ ਕਿ ਗੁਰੂ ਰਾਮ ਸਿੰਘ ਦੇ ਪ੍ਰਚਾਰ ਨੇ ਦੇਸ਼ ਵਿਚ ਤਰਥੱਲ ਪਾ ਦਿਤਾ। ਕਾਇਮ ਅਲੀ ਪੀ. ਈ. ਏ. ਸੀ. ਬਟਾਲਾ ਹਿੰਦ ਲਾਟ ਪਾਸ ਖਬਰ ਦਿੰਦਾ ਹੈ ਗੁਰੂ ਰਾਮ ਸਿੰਘ ਖਤਰਨਾਕ ਆਦਮੀ ਹੈ, ਅੰਗਰੇਜ਼ ਇਸਨੂੰ ਗ੍ਰਿਫਤਾਰ ਕਰ ਲਵੇ। ਲਹਿਣਾ ਸਿੰਘ ਤਸੀਲ-ਦਾਰ ਲਾਟ ਨੂੰ ਲਿਖਦਾ ਹੈ ਗੁਰੂ ਰਾਮ ਸਿੰਘ ਮਗਰ ਸਾਰਾ ਭਾਰਤ ਲਗ ਗਿਆ ਹੈ। ਸਰਕਾਰ ਬੰਦੋਬਸਤ ਕਰੇ ਗੇਂਦਾ ਮੁਕਬਰ ਜਾਲੰਧਰ ਦੇ ਡੀ. ਸੀ. ਪਾਸ ਰਿਪੋਟ ਦਿੰਦਾ ਹੈ ਗੁਰੂ ਰਾਮ ਸਿੰਘ ਨੇ ਸਿੱਖਾਂ ਨੂੰ ਫਰੰਗੀਆਂ ਨਾਲ ਜੰਗ ਕਰਨ ਲਈ ਤਿਆਰ ਕਰ ਦਿਤਾ ਹੈ ਅਤੇ ਉਸ ਨੇ ਦਸਿਆ ਹੈ ਕਿ ਮੇਰੇ ਪਾਸ ਸਵਾ ਲੱਖ ਫੌਜ ਹੈ ਜੋ ਫਰੰਗੀਆਂ ਦੇ ਸਿਰ ਵੱਢਣਗੇ। ਦੂਜ਼ੀ ਰਪੋਟ ਵਿਚ ਦਸਦਾ ਹੈ ਕਿ ਰਾਜੇ ਪਟਿਆਲੇ ਦਾ ਦੀਵਾਨ ਮੰਗਲ ਸਿੰਘ ਕੂਕਾ ਹੋ ਗਿਆ ਹੈ ਮੈਂ ਬਹੁਤ ਸਾਰੇ ਹਥਿਆਰ ਦੇ ਕੇ ਅੰਗਰੇਜਾਂ ਉਤੇ ਧਾਵਾ ਕਰ ਦੇਵਾਂਗਾ। ਨਾਰੰਗਵਾਲ ਦਾ ਸਰਦਾਰ *ਮਤਾਬ ਸਿੰਘ ਬੜੇ ਜ਼ੋਰ ਨਾਲ ਕੂਕਿਆਂ ਵਿਚ ਪ੍ਰਚਾਰ ਕਰਦਾ ਹੈ ਅੰਗਰੇਜ਼ਾਂ ਨੂੰ ਛੇਤੀ ਤੋਂ ਛੇਤੀ ਕਢੋ।

---

*ਸ: ਮਹਿਤਾਬ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੀ ਸਪੁੱਤ੍ਰੀ ਦਇਆ ਕੋਰ ਦੇ ਪਤੀ ਸਨ, ਜਿਸ ਨੂੰ ਅੰਗਰੇਜਾਂ ਨੇ ੧੯੨੫ ਵਿਚ ਲੁਧਿਆਣੇ ਫਾਂਸੀ ਦੇ ਦਿੱਤੀ ਸੀ।

ਵਜ਼ੀਰਾ ਚੌਂਕੀਦਾਰ ਮਠਡੇ ਪਿੰਡ ਤੋਂ ਜ਼ਿਲਾ ਜਲੰਧਰ ਲਿਖਦਾ ਹੈ ਕੂਕੇ ਸਿੰਘ ਥਾਂ ਬਰ ਥਾਂ ਫੌਜੀ ਪਰੇਡਾਂ ਕਰਦੇ ਹੋਏ ਆਖਦੇ ਹਨ ਅੰਗਰੇਜ਼ਾਂ ਨਾਲ ਲੜਨਾ ਹੈ, ਪੰਜਾਬ ਵਿਚ ਖਾਲਸੇ ਦਾ ਰਾਜ ਕਰਨਾ ਹੈ. ਲੁਧਿਆਣੇ ਦੇ ਡਿਪਟੀ ਕਮਿਸ਼ਨਰ ਨੇ ਲਾਟ ਨੂੰ ਲਿਖਿਆ ਗੁਰੂ ਰਾਮ ਸਿੰਘ ਨੂੰ ਛੇਤੀ ਤੋਂ ਛੇਤੀ ਨਜ਼ਰ ਬੰਦ ਕੀਤਾ ਜਾਵੇ, ਇਹਨਾਂ ਰਿਪੋਟਾਂ ਦੇ ਮਿਲਣ ਬਾਅਦ ਲਾਟ ਨੇ ਪੰਜਾਬ ਦੇ ਹਰ ਜ਼ਿਲੇ ਵਿਚ ਕੂਕੇ ਸਿੰਘਾਂ ਤੇ ਨਿਗਰਾਨੀ ਰਖਣ ਦਾ ਹੁਕਮ ਦੇ ਦਿਤਾ ਜਿਵੇਂ ਕਿ ਜ਼ਿਲਾ ਅਟਕ ਦੇ ਅਸਿਸਟੈਂਟ ਸੁਪਰਨਡੈਂਟ ਮਿਸਟਰ ਰਿਪਨ ਨੂੰ ਲਾਹੌਰ ਸਦ ਕੇ ਹਦਾਇਤ ਕੀਤੀ । ਕਿ ਹਜਰੋਂ ਵਿਚ ਕੂਕੇ ਸਿੰਘਾਂ ਦੀ ਗਦੀ ਹੈ, ਗੁਰੂ ਰਾਮ ਸਿੰਘ ਦੇ ਸਬੰਧਤ ਕੋਈ ਚਿਠੀ ਪੱਤਰ ਉਥੇ ਪੁਜੇ ਤੁਸੀਂ ਗੁਪਤ ਤਰੀਕੇ ਨਾਲ ਧਿਆਨ ਰਖੋ ਹਜ਼ਰੋ ਤੇ ਲਾਟ ਨੇ ਪੰਜਾਬ ਦੇ ਜ਼ਿਲਿਆਂ ਦੇ ਪਿੰਡਾਂ ਵਿਚ ਜਿਥੇ ਜਿਥੇ ਕੂਕੇ ਸਿੰਘਾਂ ਦੇ ਘਰ ਸਨ ਦੀਵਾਨ ਲਾਉਣੇ ਤੇ ਹਰੀ ਕੀਰਤਨ ਕਰਨਾ ਬੰਦ ਕਰ ਦਿਤਾ । ਫਿਰੋਜ਼ਪੁਰ ਦੇ ਜਿਲੇ ਵਿਚ ਕਈ ਨਾਮਧਾਰੀਆਂ ਦੇ ਵਿਰੁਧ ਬਹੁਤ ਕੁਝ ਕਿਹਾ ਗਿਆ। ੩੦ ਜੂਨ ੧੮੭੩ ਨੂੰ ਅੰਗਰੇਜ਼ਾਂ ਨੇ ਪੁਲਸ ਬਠਾਲ ਦਿਤੀ। ਭੈਣੀ ਸਾਹਿਬ ਵਿਚ ।



# ਹੋਲਾ ਅਨੰਦ ਪੁਰ ਸਾਹਿਬ

ਪੰਜਾਬ ਦੇ ਹਰ ਪਿੰਡ ਵਿਚ ਕੂਕੇ ਸਿੰਘਾਂ ਦੀ ਜਥੇਬੰਦੀ ਸੀ। ਸ੍ਰੀ ਸਤਿਗੁਰੂ ਜੀ ਭੈਣੀ ਸਾਹਿਬ ਵਿਚ ਪੰਜਾਂ ਸੂਬਿਆਂ ਸਮੇਤ ਨਜਰ ਬੰਦ ਕਰ ਦਿਤੇ ਸੀ ਸ੍ਰੀ ਗੁਰੂ ਜੀ ਨੇ ਡੀ. ਸੀ. ਲੁਧਿਆਣੇ ਦਰਖਾਸਤ ਘਲੀ, ਮੁਕਤਸਰ ਦੇ ਇਸ਼ਨਾਨ ਅਸ਼ਾਂ ਨੇ ਲੋਹੜੀ ਤੇ ਕਰਨੇ ਹੈਨ ਅਤੇ ਦਿਵਾਨ ਵੀ ਲਗੇਗਾ। ਲੁਧਿਆਣਾ ਕਮਿਸ਼ਨਰ ਨੇ ਦਰਖਾਸਤ ਨਾ ਮਨਜ਼ੂਰ

ਕਰ ਦਿਤੀ

ਦੂਜੀ ਦਰਖਾਸਤ ਗੁਰੂ ਜੀ ਵਲੋਂ ਲਿਖੀ ਗਈ। ਦੀਵਾਨ ਮੇਲਾ ਲੋਹੜੀ ਦਾ ਭੈਣੀ ਸਾਹਿਬ ਕਰ ਲੈਂਦੇ ਹਾਂ। ਇਸਦਾ ਜਵਾਬ ਡੀ. ਸੀ. ਦਿੰਦਾ ਹੈ। ਸੰਗਤਾਂ ਦਾ ਇਕੱਠ ਜ਼ਿਆਦਾ ਨਾ ਕਰਨਾ, ਇਹ ਜਵਾਬ ਪੜ੍ਹਕੇ ਸਤਿਗੁਰਾਂ ਨੇ ਸਾਰੇ ਦੇਸ਼ਾਂ ਦੀਆਂ ਸੰਗਤਾਂ ਪ੍ਰਤੀ ਲਿਖ ਦਿਤਾ। ਸਭ ਮਾਈ ਭਾਈ ਸੰਤ ਮਹੰਤ ਅਨੰਦ ਪੁਰ ਦੇ ਦਰਸ਼ਨ ਕਰੇ। ਸੰਗਤਾਂ ਨੇ ਤਿਆਰੇ ਕਰ ਲਏ। ਹਿੰਦ ਲਾਟ ਦੇ ਐਲਾਨ ਤੇ ਹੁਕਮ ਦੀ ਪ੍ਰਵਾਹ ਨਾ ਕੀਤੀ। ਹਿੰਦ ਲਾਟ ਨੇ ਲਾਹੌਰ ਤੈ ਐਲਾਨ ਕੀਤਾ ਗੁਰੂ ਰਾਮ ਸਿੰਘ ਅਨੰਦ ਪੁਰ ਹੱਲਾ ਕਰਨ ਜਾ ਰਹੇ ਨੇ। ਅੰਗਰੇਜ਼ ਸਰਕਾਰ ਵੀ ਅਨੰਦ ਪੁਰ ਪੁਜ ਕੇ ਆਪ ਦੇ ਸਵਾਗਤ ਵਿਚ ਹਾਜਰ ਹੋਣਗੇ ਅਤੇ ਭੈਣੀ ਸਾਹਿਬ ਲਾਟ ਹਿੰਦ ਦਾ ਰੁਕਾ ਭੇਜ ਦਿਤਾ। ਮਾਲਵਾ, ਤਪਾਂ ਰੋਹੀ, ਸਾਭੋ ਕੇ ਦੇਸ਼ ਦੇ ਨਾਮਧਾਰੀ ਬਾਂਗਰ ਦੇ ਕੂਕੇ ਸਿੰਘ ਭੈਣੀ ਸਾਹਿਬ ਆ ਗਏ।

ਸਤਿਗੁਰਾਂ ਨੇ ਲੰਗਰ ਵਾਸਤੇ ਬਰਤਨਾਂ ਨੂੰ ਰਸਦਾਂ ਕਣਕ, ਘਿਉ, ਮਿਠਾ ਆਦਿ ਵਸਤਾਂ ਨੂੰ ਗਡਿਆਂ ਤੇ ਰਖ ਕੇ ਅਨੰਦ ਪੁਰ ਤੋਰ ਦਿੱਤਾ। ੪੦ ਘੋੜੇ ਅਤੇ ਸਿਘ ਅਸਵਾਰ ਸੂਬੇ ਲਾਂਗਰੀ ਰਾਗੀ ਭੈਣੀ ਸਾਹਿਬੋਂ ਅਰਦਾਸ ਕਰਕੇ ਲਖਨ ਪੁਰ ਆ ਗਏ। ਦਿਵਾਨ ਕਰਕੇ ਕਕਰਾਲੇ ਵਿਚ ਲੰਗਰ ਕਰਕੇ ਸਿੰਘਾਂ ਦੀ ਖਮਾਣੋ ਲੰਗ, ਤੇ ਦੀਵਾਨ ਕੀਤਾ।

ਚਮਕੌਰ ਸਾਹਿਬ ਦਾ ਦਰਸ਼ਨ ਵੀ ਕੀਤਾ। ਲੰਗਰ ਕਰਨ ਸਮੇਂ ਸੰਗਤਾਂ ਆ ਰਲੀਆਂ। ਦੋ ਹਜ਼ਾਰ ਸਿੰਘ ਸਨ। ਭਠੇ ਸਾਹਿਬ ਦਰਸ਼ਨ ਦੇਂਦੇ ਹੋਏ ਰੋਪੜ ਵਿਚ ਦੀ ਮਲਕ ਪੁਰ, ਮਛੰਦਾਂ ਦੇ ਪਰੇਮ ਕਰਨ ਤੇ ਭਜਨ ਦਸਕੇ ਨਿਹਾਲ ਕਰ ਦਿਤਾ ਅਤੇ ਇੰਦਰ ਪੁ ਆ ਰਾਤ ਕੱਟੀ। ਸਵੇਰੇ ਆਸਾ ਦੀ ਵਾਰ ਦਾ ਭੋਗ ਪਾ ਕੇ ਪਸ਼ਾਦ ਛਕ ਕੇ ਕੀਰਤ ਪੁਰੇ ਆ ਗਏ। ਬਾਬੇ ਗੁਰਦਿਤੇ ਦੇ ਦਰਵਾਜੇ ਅਗੇ ਡੇਰਾ ਕਰਕੇ ਲੰਗਰ

ਕੀਤਾ ਗਿਆ। ਹਰ ਇਕ ਯਾਤਰੂ ਲੰਗਰ ਵਿਚ ਪ੍ਰਸ਼ਾਦ ਛਕਦਾ ਸੀ। ਸਾਰੇ ਅਸਥਾਨਾਂ ਦਾ ਦਰਸ਼ਨ ਕਰਕੇ ਗੁਰੂ ਜੀ ੪੦ ਘੋੜੇ ਅਸਵਾਰ ਪੰਜ ਕੁ ਹਜ਼ਾਰ ਨਾਲ ਸੰਗਤਾਂ ਅਨੰਦ ਪੁਰ ਆ ਗਏ।

ਲਾਟ ਹਿੰਦ ਦੇ ਹੁਕਮ ਵਿਚ ਜਲੰਧਰ, ਹੁਸ਼ਿਆਰ ਪੁਰ ਤੋਂ ਪੁਲਸ ਅਤੇ ਫੌਜੀਆਂ ਦੇ ਦਸਤੇ ਹਥਿਆਰ ਬੰਦ ਹੋ ਅਨੰਦ ਪੁਰ ਆ ਗਏ ਸਨ। ਗੁਰੂ ਜੀ ਅਨੰਦ ਗੜ੍ਹ ਦੇ ਕਿਲੇ ਪਾਸ ਆ ਰਹੇ ਡਿਠੇ। ਅੰਗਰੇਜ਼ ਅਫਸਰ ਲਾਟ ਗੁਰੂ ਜੀ ਦੀ ਸ਼ਾਨ ਤੇ ਜਥੇਬੰਦੀ ਵੇਖ ਹੈਰਾਨ ਹੋ ਗਏ ਅਤੇ ਸਤਿਗੁਰਾਂ ਦਾ ਸਵਾਗਤ ਟੋਪੀ ਲਾਹ ਕੇ ਕਰਨ ਤੋਂ ਬਾਦ ਗੁਰੂ ਜੀ ਨੂੰ ਕੁਝ ਸੂਬਿਆਂ ਸਮੇਤ ਤੰਬੂ ਵਿਚ ਲਿਜਾ ਕੇ ਬਚਨ ਬਿਲਾਸ ਕੀਤੇ। ਪੁਜਾਰੀ ਤੇ ਨਿਹੰਗਾਂ ਸੋਢੀਆਂ ਨੇ ਦਰਖਾਸਤ ਦਿੱਤੀ ਸੀ ਕਿ ਕੂਕੇ ਤੇ ਉਹਨਾਂ ਦੇ ਗੁਰੂ ਬਹੁਤ ਸਾਰੇ ਕੂਕੇ ਲੈ ਕੇ ਆ ਰਹੇ ਨੇ। ਅਨੰਦ ਪੁਰ ਤੇ ਕਬਜਾ ਕਰਕੇ ਅੰਗਹੇਜ਼ਾਂ ਨਾਲ ਜੰਗ ਕਰਨਗੇ।

ਏਹੋ ਜਿਹੇ ਬਚਨ ਸੁਣ ਕੇ ਗੁਰੂ ਜੀ ਨੇ ਕਿਹਾ ਮੈਂ ਤੇ ਜਥਾ ਯੋਗ ਅਸਥਾਨਾਂ ਦੀ ਭੇਟਾ ਕਰਨ ਤੇ ਦਰਸ਼ਨ ਕਰਨੇ ਹੈਨ, ਨਾ ਕਬਜ਼ਾ ਨਾ ਦੰਗਾ ਗੁਰੂ ਕੀ ਰਹਿਤ ਦਾ ਪ੍ਰਚਾਰ ਕਰਨਾ ਹੈ, ਕੇਸ ਗੜ੍ਹ ਆਦਿਕ ਨਿਹੰਗ ਸਿੰਘਾਂ ਤੋਂ ਬੋਲ ਕਬੋਲ ਸੁਣ ਕੇ ਅੰਗਰੇਜ਼ ਨੇ ਨਿਹੰਗ ਗ੍ਰਿਫਤਾਰ ਕਰ ਲਏ।

ਸਤਿਗੁਰੂ ਜੀ ਤੇ ਸੰਗਤਾਂ ਹਿਮਾਇਤੀ ਨਾਲੇ ਤੇ ਡੇਰਾ ਕਾਇਮ ਕਰਿਆ, ਲੰਗਰ ਖੋਹਲ ਦਿਤਾ। ਹਰ ਯਾਤਰੂ ਪ੍ਰਸ਼ਾਦ ਛਕ ਕੇ ਦਿਵਾਨ ਵਿਚ ਦਰਸ਼ਨ ਕਰਦਾ। ਬਹੁਤ ਸਾਰੇ ਸਿੰਘ ਸਜ ਗਏ। ਕੁਝ ਅਨੰਦ ਪੁਰ ਦੇ ਸੋਢੀ ਵੀ ਨਾਮਧਾਰੀ ਹੋ ਗਏ। ਮੇਲੇ ਦਾ ਭੋਗ ਪਾਕੇ ਦੁਆਬੇ ਦੇਸ਼ ਨੂੰ ਨਿਹਾਲ ਕਰਦੇ ਸਤਿਗੁਰੂ ਜੀ ਭੈਣੀ ਸਾਹਿਬ ਆ ਗਏ।



# ਸਤਿਗੁਰਾਂ ਨੇ ਦੇਸਾਂ ਪ੍ਰਦੇਸਾਂ ਦੇ ਸੰਤ ਖਾਲਸੇ ਨੂੰ ਹੁਕਮ ਨਾਮਾ ਲਿਖਣਾ

## ੴ ਸਤਿਗੁਰ ਪ੍ਰਸਾਦਿ ॥

## ਲਿਖਤੁਮ ਰਾਮ ਸਿੰਘ ਹੋਰ ਸਮੂੰਹ ਖਾਲਸਾ ਜੀ ਭੈਣੀ ਦਾ

ਸਮੂੰਹ ਖਾਲਸੇ ਕੋ ਸ੍ਰੀ ਵਾਹਿਗੁਰੂ ਜੀ ਕੀ ਫਤਿਹ ਬੁਲਾਈ ਪ੍ਰਵਾਨ ਕਰਨੀ ਜੀ ਹੋਰ ਸਮੂੰਹ ਸੰਗਤ ਵਾਸਤੇ ਲਿਖਿਆ ਭੈਣੀ ਤੇ ਪਿਛਲੀ ਰਾਤ ਉਠਕੇ ਇਸ਼ਨਾਨ ਕਰਨਾ ਬਾਣੀ ਪੜ੍ਹਨੀ ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ ਸਰਬ ਮਾਈ ਬੀਬੀ ਨੇ ਜਪੁ ਜਾਪੁ ਦੋਹਾਂ ਦੇ ਹਜ਼ਾਰੇ ਕੰਠ ਕਰਨੇ ਰਹਿਰਾਸ ਆਰਤੀ ਸ਼ੋਹਿਲਾ ਇਤਨੀ ਤਾਂ ਜਰੂਰ ਕੰਠ ਕਰਨੀ ਸੀਲ ਤੇ ਸੰਤੋਖ ਸਭ ਨੇ ਰਖਣਾ ਭਜਨ ਅਠੇ ਪਹਿਰ ਕਰਨਾ ਗੁਰੂ ਸਚੇ ਦਾ। ਹੋਰ ਪਰਾਈ ਧੀ ਭੈਣ ਆਪਣੀ ਜਾਨਣੀ ਪਰਾਇਆ ਹਕ ਗੁਰੂ ਜੀ ਨੇ ਮਨ੍ਹਾ ਅਗੇ ਹੀ ਲਿਖ ਛਡਿਆ ਹੈ।

'ਹੱਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ ।'

ਜੇ ਕੋਈ ਭਜਨ ਪੁਛ ਕੇ ਨਾ ਕਰੂਗਾ ਉਸ ਦਾ ਮੂੰਹ ਦੋਹੀਂ ਜਹਾਨੀ ਕਾਲਾ ਹੋਊਗਾ। ਹੋਰ ਜੀ ਮੰਦਾ ਫਿਕਾ ਨਹੀਂ ਬੋਲਣਾ ਬੋਲ ਕਬੋਲ ਸਭ ਦਾ ਸਹਿ ਜਾਣਾ ਜੇ ਕੋਈ ਮਾਰੇ ਕੁਛ ਤਾਂ ਭੀ ਖਿਮਾਂ ਰੱਖਣੀ ਤੁਸਾਂ ਦਾ ਰੱਛਕ ਗੁਰੂ ਹੈ. ਹਰ ਵਕਤ ਤੁਸੀਂ ਬਹੁਤ ਆਪਣੀ ਭਲਾਈ ਛਪਾਉਣ ਦੀ ਕਰਨੀ। ਹਰ ਵਕਤ ਦੀਵਾਨ ਲਾਉਣਾ ਹਰ ਦਿਨ ਸ਼ਬਦ ਕੀਰਤਨ ਕਰਨਾ ਜੇ ਜਗ ਕਰਨਾ ਹੋਵੇ ਤਾਂ ਚੌਂਕਾ ਦੇਣਾ ਭਾਂਡੇ ਕੋਰੇ ਲਾਉਣੇ ਚੌਂਕੇ ਵਿਚ ਚਰਨ ਧੋਇਕੇ

ਵੜਨਾ ਅਰ ਹੋਮ ਦੀ ਜਗਾ ਲਕੜੀ ਹੋਮ ਵਿਚ ਪਲਾਸ ਜਾਂ ਬੇਰੀ ਦੀ ਪਾਉਣੀ। ਫੂਕ ਨਹੀਂ ਮਾਰਨੀ ਹੋਮ ਦੀ ਅਗ ਨੂੰ ਪੋਥੀ ਤੋਂ ਬਾਣੀ ਪੜ੍ਹਨੀ ਚੌਪਈ ਜਪੁ ਜਾਪੁ ਚੰਡੀ ਚਰਿਤਰ, ਅਕਾਲ ਉਸਤਤ ਛੇਵਾਂ ਆਦਮੀ ਅਹੂਤੀ ਵਿਚ ਜਲ ਦਾ ਛਿਟਾ ਦੇਵੇ ਥੋੜਾ ਥੋੜਾ, ਜੇ ਕੋਈ ਮੰਦਾ ਕਰਮ ਕਰੇ ਯਾਰੀ, ਚੋਰੀ, ਤਾਂ ਦੀਵਾਨ ਵਿਚ ਨਹੀਂ ਵੜਨ ਦੇਣਾ ਜੇਕਰ ਜ਼ੋਰਾਵਾਰ ਹੋਵੇ ਤਾਂ ਸਭਨਾਂ ਨੇ ਇਹ ਅਰਦਾਸ ਕਰਨੀ ਜੀ ਇਹ ਆਦਮੀ ਇਥੇ ਆਉਣ ਜੋਗਾ ਹੀ ਨਾ ਰਹੇ ਜੀ ਮੇਰੀ ਮਤ ਥੋੜੀ ਹੈ ਬਹੁਤ ਤੁਸੀਂ ਆਪ ਹੀ ਸਭ ਕੁਝ ਸਮਝ ਲੈਣਾ ਹੋਰ ਜੀ ਸਭ ਨੇ ਹਥ ਜੋੜ ਕੇ ਪ੍ਰਮੇਸ਼ਰ ਅਗੇ ਬੇਨਤੀ ਕਰਨੀ ਹੇ ਮਹਾਰਾਜ ਸਾਡਾ ਧਰਮ ਬਣਿਆ ਰਹੇ। ਹੋਰ ਕੱਛਾਂ ਰੱਖਣੀਆਂ ਪਹੁੰਚਾ ਪਾਇਕੇ ਲਾਹੁੰਣਾ। ਹੋਰ ਜੀ ਮੰਦਾ ਕਰਮ ਨਹੀਂ ਛੁਪਾਉਣਾ ਕਿਸੇ ਨੇ, ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀਂ ਲੈਣਾ ਵੱਟਾ ਨਹੀਂ ਕਰਨਾ ਸਦਾ ਗੁਰੂ ਗੁਰੂ ਜਪਦੇ ਰਹਿਣਾ ਦਾਰੂ ਮਾਸ ਨਹੀਂ ਖਾਣਾ ਪੀਣਾ, ਖੌਫ ਰੱਖਣਾ ਗੁਰੂ ਦਾ ਹਰਦਮ।

ਅਰਦਾਸਾ ਕਰਨਾ ਹੇ ਗੁਰੂ ਜੀ ਅਸੀਂ ਪਾਪੀ ਅਪਰਾਧੀ ਜੀਵ ਹਾਂ ਤੇਰਾ ਪਤਿਤ ਪਾਵਨ ਬਿਰਧ ਸੁਣਕੇ ਤੇਰੇ ਬੂਹੇ ਆਣ ਡਿਗੇ ਹਾਂ ਸਾਨੂੰ ਗੁਰਮਤ ਦਾ ਖੈਰ ਪਾਉ ਜੀ ਮਨਮੁਖਾਂ ਦਾ ਮੇਲਾ ਜਿਥੇ ਜਾਵੇ ਰਖਿਆ ਕਰਨੀ ਜੋ ਤੈਂ ਗੁਰੂ ਹੋਕਰ ਸ੍ਰੀ ਗਰੰਥ ਸਾਹਿਬ ਵਿਚ ਹੁਕਮ ਦਿਤਾ ਹੈ ਸੋ ਮਨਾਈਂ ਇਹ ਹੁਕਮ ਸਤਿਗੁਰੂ ਰਾਮ ਸਿੰਘ ਜੀ ਨੇ ਸਰਬ ਸੰਗਤਾਂ ਪ੍ਰਤੀ ਲਿਖ ਦਿਤਾ।



## ਸਤਿਗੁਰਾਂ ਨੇ ਬਾਈ ਸੂਬੇ ਸਜਾਣੇ

ਗੁਰਮਤ ਦੇ ਸਭ ਪ੍ਰਦੇਸਾਂ ਵਿਚ ਪ੍ਰਚਾਰਨ ਦੇ ਲਈ ਪੰਜ ਸੂਬੇ ਤਾਂ ਅਗੇ ਹੀ ਤਿਆਰ ਸਨ ਇਸ ਵਿਚ ਸੰਨ ੧੯੬੨ ਲਾਟ

ਐ ਹਿੰਦ ਨੇ ਪੰਜ ਸੂਬੇ ਅਤੇ ਗੁਰੂ ਭੈਣੀ ਸਾਹਿਬ ਨਜ਼ਰਬੰਦ ਕਰ ਮ ਦਿਤੇ ਸੀ ਸਤਿਗੁਰਾਂ ਨੇ ਹੋਰ ਨਵੇਂ ਸੂਬੇ ਸਾਜਨੇ ਦੇਸਾਂ ਪ੍ਰਦੇਸਾਂ ਵਿਚ ਰੇ ਗੁਰਮਤ ਪ੍ਰਚਾਰਨ ਲਈ ।

ਦ ੧. ਸੂਬਾ ਜਵਾਹਰ ਸਿੰਘ ਜੀ—ਭਾਈ ਕੀ ਡਰੌਲੀ

੨. ਸੂਬਾ ਕਾਹਨ ਸਿੰਘ ਜੀ—ਕੂਕਿਆਂ ਦਾ ਚੱਕ

੩. ਸੂਬਾ ਸੁਧ ਸਿੰਘ ਜੀ—ਮਡੌਰ

੪. ਸੂਬਾ ਸਾਹਬ ਸਿੰਘ ਜੀ—ਬੰਗਾਲੀ ਪੁਰ

੫. ਸੂਬਾ ਲੱਖਾ ਸਿੰਘ ਜੀ ਮਲੌਦ

ਇਹ ਪੰਜ ਸੂਬੇ ਸਤਿਗੁਰਾਂ ਦੇ ਹਜ਼ੂਰ ਭੈਣੀ ਸਾਹਿਬ ਨਜ਼ਰ ਬੰਦ ਹੋ ਗਏ ਸਨ। ਅੰਗਰੇਜ਼ਾਂ ਦੀ ਕੁਟਲ ਚਾਲ ਨੂੰ ਸਤਿਗੁਰਾਂ ਨੇ ਚੰਗੀ ਤਰ੍ਹਾਂ ਨਾਪ ਲਿਆ। ਹੁਣ ਆਪ ਜੀ ਨੇ ੧੭ ਸੂਬੇ ਹੋਰ ਥਾਪ ਦਿਤੇ।

੬. ਸੂਬਾ ਸਰਮੁਖ ਸਿੰਘ ਜੀ—ਲਲੂਵਾਲ

੭. ਸੂਬਾ ਗੋਪਾਲ ਸਿੰਘ ਜੀ—ਮੰਢੌਰ

੮. ਸੂਬਾ ਹੁਕਮਾ ਸਿੰਘ ਜੀ—ਪਿਥੋ

੯. ਸੂਬਾ ਗਿਆਨੀ ਸਿੰਘ ਜੀ—ਮੰਡੀ ਵੱਡੀ

੧੦. ,, ਖੁਸ਼ਹਾਲ ਸਿੰਘ ਜੀ—ਥਰਾਜ

੧੧. ,, ਬਰਮਾ ਸਿੰਘ ਜੀ—ਦਰੀਆ ਪੁਰ

੧੨. ,, ਪਹਾੜਾ ਸਿੰਘ ਜੀ—ਮਲੌ ਦ

੧੩. ,, ਨਰਾਇਨ ਸਿੰਘ ਜੀ—ਖਟੜੇ

੧੪. ,, ਮਾਨ ਸਿੰਘ ਜੀ—ਸੈਦੋ

੧੫. ,, ਰੂੜ ਸਿੰਘ ਜੀ—ਬੰਗਵਾਲੀਪੁਰ

੧੬. ,, ਮਲੂਕ ਸਿੰਘ ਜੀ—ਫੂਲੇਆਣਾ

੧੭. ,, ਸਮੁੰਦ ਸਿੰਘ ਜੀ—ਖੁਟੇ

੧੮. ,, ਖਜ਼ਾਨ ਸਿੰਘ ਜੀ—ਲਧਾਣਾ

੧੯. ,, ਭਗਵਾਨ ਸਿੰਘ ਜੀ—ਫਤੇਵਾਲ

੨੦. ,, ਜਮੀਅਤ ਸਿੰਘ ਜੀ—ਗਿੱਲਾਂ

੨੧. ਸੂਬਾ ਰਾਜਾ ਸਿੰਘ ਜੀ–ਤਰੈਂਡੀ
੨੨. ,, ਜੋਤਾ ਸਿੰਘ ਜੀ–ਢਪਈ



## ਬਾਈਆਂ ਸੂਬਿਆਂ ਦੀ ਰਹਿਤ

ਦੋ ਵਜੇ ਰਾਤ ਦੇ ਉਠਕੇ ਸਣੇ ਕੇਸ ਇਸ਼ਨਾਨ ਕਰਕੇ ਮਾਲਾ ਨਾਲ ਭਜਨ ਕਰਨਾ ਪੰਜ ਮਾਲਾ ਭਜਨ ਦੀਆਂ ਕਰਕੇ ਫਿਰ ਪੰਜ ਗਰੰਥੀ ਦਾ ਪਾਠ ਕਰਨਾ ਪੰਜਾਹ ਪਤਰੇ ਦਰਬਾਰ ਸਾਹਬ ਦੇ ਪੜ੍ਹ ਕੇ ਆਪ ਪ੍ਰਸ਼ਾਦਾ ਪਕਾ ਕੇ ਛਕਣਾ, ਅੱਠੀਂ ਪਹਿਰੀਂ ਭਜਨ ਕਰੀ ਜਾਣਾ, ਹਰ ਵੇਲੇ ਜਿਸ ਨੂੰ ਵੀ ਭਜਨ ਦਸਣਾ ਹੋਵੇ ਜਾਤੀ ਵਿਤਕਰਾ ਨਹੀਂ ਰਖਣਾ, ਸਣੇ ਕੇਸ ਇਸ਼ਨਾਨ ਕਰਾ ਕੇ ਭਜਨ ਦਸਣਾ ਅਤੇ ਪੰਜ ਕਕਾਰ ਧਾਰਨ ਕਰਾਕੇ ਅੰਮ੍ਰਿਤ ਛਕਾਉਣਾ ਗੁਰਬਾਣੀ ਪੜ੍ਹਨੀ ਗੁਰਮਤ ਰੀਤ ਨਾਲ ਅਨੰਦ ਕਰਨਾ ਮੜ੍ਹੀ ਗੋਰਾਂ ਦੀ ਪੂਜਾ ਨਹੀਂ ਕਰਨੀ ਗੰਗਾ, ਗਯਾ, ਫਲਗੂ, ਆਦਿਕ ਤੇ ਜਾ ਕੇ ਮੋਇਆਂ ਹੋਇਆਂ ਦੀਆਂ ਗਤਾਂ ਨਹੀਂ ਕਰਾਉਣੀਆਂ ਪੰਦਰਾਂ ਸੋਲਾਂ ਸਾਲ ਤੇ ਘਟ ਲੜਕਾ ਤੇ ਲੜਕੀ ਨਹੀਂ ਵਿਆਹੁਣਾ, ਸ੍ਰੀ ਗਰੰਥ ਸਾਹਿਬ ਦਾ ਪਾਠ ਕਰਨਾ ਸ਼ੁਧ, ਸੰਖ ਨਹੀਂ ਵਜਾਉਣਾ ਤੇ ਨਾ ਹੀ ਗਊ ਦੀ ਪੂਸ਼ ਦਾ ਚੌਰ ਕਰਨਾ । ਹਰ ਰੋਜ਼ ਢੋਲਕ ਛੈਣਿਆਂ ਨਾਲ ਕੀਰਤਨ ਕਰਨਾ ਸਤਿਗੁਰਾਂ ਨੇ ਸੂਬਿਆਂ ਦੇ ਸਿਧੇ ਦਸਤਾਰੇ ਤੇ ਵਿਚ ਖੰਡਾ ਸਜਾਉਣ ਦਾ ਹੁਕਮ ਦਿਤਾ । ਆਮ ਸੰਗਤਾਂ ਵਿਚ ਸੋਧ ਰਖਣ ਦਾ ਹੁਕਮ ਦਿਤਾ । ਭਜਨ ਪੁਛੇ ਬਿਨਾਂ ਕਿਸੇ ਭੀ ਕੁਸੰਗੀ ਦਾ ਨਹੀਂ ਖਾਣਾ ਜਿਸ ਨੂੰ ਭਜਨ ਦਸਣਾ ਹੋਵੇ ਦਾਰੂ ਮਾਸ, ਕੁਠਾ, ਹੁਕਾ ਛੁਡਾ ਕੇ ਦਸਣਾ, ਮੜ੍ਹੀਆਂ ਤੇ ਗੋਰਾਂ ਭੈਰੋਂ ਭੂਤ ਪਥਰ ਦੀ ਪੂਜਾ ਨਾ ਕਰਨੀ ਨਾ ਹੀ ਲੜਕੀ ਦਾ ਪੈਸਾ ਲੈਣਾ ਨਾ ਹੀ ਵੱਟਾ ਕਰਨਾ ਨਾ ਹੀ ਬਾਲ ਵਿਆਹ ਕਰਨਾ ਡੂਡੀ ਜਿਨਸ ਤੇ ਵਿਆਜ ਨਹੀਂ ਲੈਣਾ ਬੈਲ ਖੱਸੀ ਨਹੀਂ ਕਰਨਾ । ਇਹ ਹੁਕਮ ਦੇ ਕੇ ਸਤਿਗੁਰਾਂ ਨੇ

ਆਪਣੀ ਸ਼ਕਤੀ ਸੂਬਿਆਂ ਵਿਚ ਭਰਕੇ ਆਪਣਾ ਸਰੂਪ ਕਰਕੇ ਗੁਰ-ਮਤ ਪ੍ਰਚਾਰ ਕਰਨ ਲਈ ਦੇਸਾਂ ਪ੍ਰਦੇਸਾਂ ਨੂੰ †ਤੋਰ ਦਿਤੇ।

ਸੂਬਿਆਂ ਨੇ ਹਰਦੇਸ ਦੇ ਪਰਗਣੇ ਵਿਚ ਗੁਰਮਤ ਪ੍ਰਚਾਰ ਕਰਕੇ ਸਿੰਘ ਸਜਾ ਦਿਤੇ। ਦੇਸ ਦੇ ਅਜ਼ਾਦ ਕਰਨ ਦੀ ਗੂੰਜ ਆਉਣ ਲਗੀ। ਲੁਧਿਆਣਾ, ਫਿਰੋਜ਼ਪੁਰ, ਜਲੰਧਰ, ਗੁਰਦਾਸਪੁਰ ਲਾਹੌਰ, ਅੰਮ੍ਰਿਤਸਰ, ਹੁਸ਼ਿਆਰਪੁਰ, ਸਿਆਲਕੋਟ, ਅਟਕ, ਮੈਨ ਦੁਆਬ, ਮਾਲਵਾ, ਅੰਬਾਲਾ, ਕਰਨਾਲ, ਹਿਸਾਰ, ਕੋਟਾ, ਕਾਲਕਾ ਬਲੋਚਸਤਾਨ, ਸਿੰਧ ਸੱਖਰ, ਥਲੀ ਦਾ ਦੇਸ ਜ਼ਿਲਾ ਹਿਸਾਰ ਤਕ

---

†ਸਤਿਗੁਰ ਆਖਦੇ ਤੁਸੀਂ ਹੋ ਰੂਪ ਮੇਰੇ,
ਡੰਕਾ ਚਾਰ ਇਹ ਕੂੰਟ ਵਜਾਵਣਾ ਜੇ।

ਮਨ ਮਤ ਕੁਚਾਲ ਨੂੰ ਦੂਰ ਕਰਨਾ,
ਚਾਰ ਅੱਖਰ ਦਾ ਨਾਮ ਜਪਾਵਣਾ ਜੇ।

ਦੋਹੀ ਫਿਰੇ ਸਾਰੇ ਕਲਗੀ ਵਾਲੜੇ ਦੀ,
ਕੁਲ ਦੇਸ ਨੂੰ ਸਿੰਘ ਬਨਾਵਣਾ ਜੇ।

ਜਥੇ ਬੰਦ ਕਰਨਾ ਸਾਰਾ ਪੰਥ ਹੈ ਜੀ,
ਭਾਰਤ ਗੋਰਿਆਂ ਤੋਂ ਛੁਡਾਵਣਾ ਜੇ।
ਸਿੰਘ ਰੂਪ ਮੇਰਾ ਜਾਨ ਕਰੋ ਸੇਵਾ,
ਸੰਤ ਖਾਲਸਾ ਪੰਥ ਰਚਾਵਨਾ ਜੇ।
ਕੜਾ ਕੱਛਾ ਕਿਰਪਾਨ ਇਸ਼ਨਾਨ ਕੇਸੀ,
ਮਰਦ ਔਰਤਾਂ ਤਾਈਂ ਕਰਾਵਣਾ ਜੇ।
ਕਾਹਲਾ ਸਿੰਘ ਇਹੋ ਬਾਈਆਂ ਸੂਬਿਆਂ ਨੂੰ,
ਸਚੇ ਸਤਿਗੁਰਾਂ ਹੁਕਮ ਸੁਨਾਵਣਾ ਜੇ।

(ਪੰਥ ਪ੍ਰਕਾਂਸ਼ ਗਿਆਨੀ ਕਾਹਲਾ ਸਿੰਘ)

ਪੰਜਾਬ ਦੇ ਹਰ ਹਿਸੇ ਵਿਚ ਸੰਤ ਖਾਲਸਾ ਪੰਥ ਦਾ ਬੋਲ ਬਾਲਾ ਹੋ ਗਿਆ। ਇਸ ਥੋੜੇ ਜਿਹੇ ਸਮੇਂ ਤੋਂ ਬਾਅਦ ਲਾਟ ਹਿੰਦ ਨੇ ਬਾਈ ਸੂਬਿਆਂ ਨੂੰ ਆਪਣੀ ਨਿਗਰਾਨੀ ਵਿਚ ਰੱਖਣ ਦੇ ਲਈ ਥਾਣਿਆਂ ਨੂੰ ਹਦਾਇਤ ਕਰ ਦਿਤੀ ਤੇ ਨਜ਼ਰ ਬੰਦ ਕਰ ਦਿਤਾ। ਜਦੋਂ ਸਤਿਗੁਰਾਂ ਨ ਇਹ ਐਲਾਨ ਸੁਣਿਆ ਤਾਂ ਆਪ ਜੀ ਨੇ ਸ੍ਰੀ ਭੈਣੀ ਸਾਹਿਬ ਵਿਚ ਕੁਝ ਸੰਗਤਾਂ ਦਾ ਦੀਵਾਨ ਕੀਤਾ।



## ਸਤਿਗੁਰਾਂ ਨੇ ਨੈਬ ਸੂਬੇ ਸਾਜਣੇ

੧. ਸੂਬਾ ਜਗਤ ਸਿੰਘ ਜੀ, ਡੇਰਾ ਬਾਬਾ ਨਾਨਕ।
੨. ਸੂਬਾ ਚੇਤ ਸਿੰਘ ਜੀ, ਰਾਵਲਪਿੰਡੀ।
੩. ਸੂਬਾ ਕਨ੍ਹਈਆ ਸਿੰਘ ਜੀ, ਰਾਵਲਪਿੰਡੀ ਤੇ ਹਜ਼ਰੋ।
੪. ਸੂਬਾ ਕਾਹਨ ਸਿੰਘ ਜੀ, ਜੰਮੂ ਤੇ ਪੁਨਛ।
੫ ਸੂਬਾ ਜਗਜੀਤ ਸਿੰਘ ਜੀ, ਸਾਂਦਲ ਦੀ ਵਾਰ।
੬. ਮਹੰਤ ਬਲਾਕਾ ਸਿੰਘ ਜੀ, ਜੇਠੂ ਕੇ ਮੁਲਤਾਨ ਵਿਚ।
੭. ਮਹੰਤ ਮਾਹਲ ਸਿੰਘ ਜੀ, ਮੁਲਤਾਨ ਸ਼ਹਿਰ।
੮. ਸੂਬਾ ਸ਼ਾਮ ਸਿੰਘ ਜੀ, ਨੱਕਾ ਦੇਸ।
੯. ਸੂਬਾ ਹਰਸਾ ਸਿੰਘ ਜੀ, ਲਾਹੌਰ।
੧੦. ਸੂਬਾ ਕੇਸਰ ਸਿੰਘ ਜੀ, ਸਢੌਰਾਂ (ਜਮਨਾ ਦੇ ਆਸੇ ਪਾਸੇ ਪ੍ਰਚਾਰ)
੧੧. ਸੂਬਾ ਬਘੇਲ ਸਿੰਘ ਜੀ, ਨਾਰਲੀ।
੧੨. ਸੂਬਾ ਦੇਵਾ ਸਿੰਘ ਜੀ, ਲਾਹੌਰ ਵਿਚ।
੧੩. ਸੂਬਾ ਕਰਤਾਰ ਸਿੰਘ ਜੀ, ਮਹੰਤ ਨਾਹਣ ਵਿਚ।
੧੪. ਸੂਬਾ ਹੀਰਾ ਸਿੰਘ ਜੀ, ਸੰਢੌਰਾ।
੧੫. ਸੂਬਾ ਫਤਹਿ ਸਿੰਘ ਜੀ, ਵਲਟੋਹਾ।
੧੬. ਸੂਬਾ ਹੀਰਾ ਨੰਦ ਜੀ, ਰਾਵਲਪਿੰਡੀ।

੧੭. ਸੂਬਾ ਬਾਬਾ ਗੁਰਚਰਨ ਸਿੰਘ ਜੀ, ਕਾਬਲ ਤੇ ਹਿਰਾਤ, ਅਫਗਾਨਿਸਤਾਨ।

ਇਹਨਾਂ ਨੈਬ ਸੂਬਿਆਂ ਦੀ ਰਚਨਾ ਕੀਤੀ ਗਈ। ਪ੍ਰਦੇਸਾਂ ਦੇ ਸੂਬੇ ਬਿਸ਼ਨ ਸਿੰਘ ਕਾਬਲ ਦੇ ਆਸੇ ਪਾਸੇ ਪਹਾੜਾਂ ਵਿਚ, ਨਰਾਇਣ ਸਿੰਘ ਜੀ ਗਵਾਲੀਅਰ ਦੇ ਲਖਨਊ, ਹੈਦਰਾਬਾਦ, ਕਾਹਨ ਸਿੰਘ ਜੀ ਬਨਾਰਸ, ਬੀਬੀ ਹੁਕਮਾਂ ਜੀ ਬਰਿਆਂਹ ਵਾਲੀ,ਰਜਵਾੜੇ ਜਾਗੀਰਦਾਰਾਂ ਸਰਦਾਰਾਂ ਦੇ ਘਰਾਂ ਤੇ ਪਿੰਡਾਂ ਵਿਚ ਨਾਮ ਤੇ ਬਾਣੀ ਦੀ ਖੁਸ਼ਬੂ ਫੈਲਾ ਦਿਤੀ। ਨੈਬ ਸੂਬੇ ਪਿੰਡਾਂ ਦੇ ਝਗੜੇ ਨਬੇੜਦੇ ਸਨ। ਅੰਗਰੇਜ਼ਾਂ ਦੀ ਅਦਾਲਤ ਤਕ ਨਾ ਜਾਣ ਦੇਂਦੇ। ਗੁਪਤ ਤਰੀਕੇ ਨਾਲ ਉਹਨਾਂ ਨੇ ਅੰਗਰੇਜ਼ ਦਾ ਬਾਈਕਾਟ ਕਰ ਦਿਤਾ। ਪੰਥ ਦੀ ਜਥੇਬੰਦੀ ਦਾ ਐਸਾ ਅਸਰ ਹੋਇਆ। ਸਿਖ ਦਰਬਾਰ ਦੇ ਹਾਮੀ ਬੜੇ ਬੜੇ ਅਹੁਦੇ-ਦਾਰ ਸਰਦਾਰ ਨਾਮਧਾਰੀ ਖਿਆਲਾਂ ਦੇ ਹੋ ਗਏ।

੧. ਸਰਦਾਰ ਲਹਿਣਾ ਸਿੰਘ ਜੀ ਹਰੀ ਸਿੰਘ ਨਲੂਏ ਦੇ ਜਵਾਈ ਸਨ।

੨. ਸ: ਮੋਤੀ ਸਿੰਘ ਜੀ, ਹਰੀ ਸੰਘ ਨਲੂਏ ਦੇ ਪੁਤਰ।

੩. ਸ: ਮੀਹਾਂ ਸਿੰਘ ਜੀ ਮਿਸਰੀ ਮੀਨ ਵਾਲੇ।

੪. ਸ: ਬੂਟਾ ਸਿੰਘ ਜੀ ਦੀਵਾਨ।

੫. ਮਹੰਤ ਪਰੇਮ ਸਿੰਘ ਜੀ, ਬਾਬੇ ਦੀ ਬੇਰ।

੬. ਸ: ਬੁਧ ਸਿੰਘ ਜੀ ਤੇ ਹੀਰਾ ਸਿੰਘ ਜੀ, ਮਾਨਾਂ ਵਾਲੇ।

੭. ਸ: ਅਨੋਖ ਸਿੰਘ ਜੀ ਜ਼ੈਲਦਾਰ, ਚੂਹੜਕਾਣਾ।

੮. ਸ: ਅਮਰੀਕ ਸਿੰਘ ਜੀ, ਸਹਾਰਨ।

੯. ਸ: ਗੁਲਾਬ ਸਿੰਘ ਜੀ, ਬੈਂਕਾ ਚੀਮਾ।

੧੦. ਸ: ਹੀਰਾ ਸਿੰਘ ਜੀ, ਮਨਹੇਸ਼।

੧੧. ਸ: ਅਤਰ ਸਿੰਘ ਜੀ, ਹਿੰਦੂ ਚੱਕ।

੧੨. ਸ: ਬਿਸ਼ਨ ਸਿੰਘ ਜੀ, ਸਰਹਾਲੀ ਸੰਤ ਖਾਲਸਾ ਜਥੇਦੰਦ ਹੋ ਗਏ।

# ਮੈਨ ਦੁਆਬ ਦੇ ਸਰਦਾਰ




੧. ਸ: ਸੁਧ ਸਿੰਘ ਜੀ ਬਗਲੀ।

੨. ਸ: ਸੋਭਾ ਸਿੰਘ, ਸੁਖਾ ਸਿੰਘ ਅਟਾਲਾਂ ਵਾਲੇ।

੩. ਸ: ਬਿਸ਼ਨ ਸਿੰਘ ਕੋਟਲਾ ਅਜਨੇਰ।

੪. ਸ: ਬੁਧ ਸਿੰਘ ਤੇ ਚੈਨ ਸਿੰਘ ਗੁਜਰਵਾਲ।

ਮਾਲਵੇ ਦੇ ਜਾਗੀਰਦਾਰ ਸਰਦਾਰ ਜਮਨਾ ਦੇ ਆਸੇ ਪਾਸੇ ਗਰੇਵਾਲ ਸੰਧੂ, ਸਿਧੂ, ਧਾਲੀ ਵਾਲ, ਭੁਲਰ, ਦੇਉਲ, ਹੋਰ ਅਨੇਕਾਂ ਗੋਤਾਂ ਦੇ ਸਿੰਘ ਸਜ ਕੇ ਅੰਗਰੇਜ਼ ਦੇ ਖਿਲਾਫ ਖੁਲ੍ਹਮ ਖੁਲ੍ਹਾ ਪ੍ਰਚਾਰ ਕਰਨ ਲਗ ਪਏ। ਬਿਕ੍ਰਮ ਉਨੀ ਸੌ ਚੌਦਾਂ ਤੋਂ ਲੈ ਕੇ ਬਿਕ੍ਰਮ ਉਨੀ ਸੌ ਪੰਝੀ ਤਕ ਦਸ ਲੱਖ ਬੱਤੀ ਹਜ਼ਾਰ ਨਾਮਧਾਰੀ ਕੂਕੇ ਸਿੰਘ* ਜਥੇਬੰਦ ਹੋ ਗਏ।

---

*ਕੂਕਿਆਂ ਦੀ ਵਿਥਿਆ ਵਿਚ ਪੰਨਾ ੩੪੧ ਲਿਖਦਾ ਹੈ, ਸਿਖ ਰਹਿਤ ਵਿਚ ਢਿੱਲੇ ਹੁੰਦੇ ਵੇਖ ਸਿਖਾਂ ਨੂੰ ਕੜਾ, ਕੱਛ ਤੇ ਕਿਰਪਾਨ ਦੇ ਪੂਰਨ ਧਾਰਨੀ ਇਸਤਰੀਆਂ ਨੂੰ ਭੀ ਖੰਡੇ ਦਾ ਅੰਮ੍ਰਿਤ ਛਕਾਣ ਅਤੇ ਪੂਰਨ ਰਹਿਤ ਰੱਖਣ ਦਾ ਪ੍ਰਚਾਰ ਕੀਤਾ। ਸਿੰਘਾਂ ਨੂੰ ਅਨਮਤੀਆਂ ਦੀ ਸੰਗਤ ਤੋਂ, ਅਨਮਤੀਆਂ ਦੀ ਰੀਤ ਤੋਂ ਵਰਜਿਆ। ਅਨੰਦ ਵਿਆਹ ਦੀ ਰਸਮ ਨੂੰ ਸੁਰਜੀਤ ਕੀਤਾ। ਗੁਰਮਤ ਦੇ ਸੰਚੇ ਵਿਚ ਢਾਲਣ ਦਾ ਯਤਨ ਆਰੰਭਿਆ। ਬਾਈਆਂ ਸੂਬਿਆਂ ਤੋਂ ਬਿਨਾਂ ਕਾਬਲ, ਗਵਾਲੀਅਰ, ਬਨਾਰਸ, ਨੀਪਾਲ, ਲਖਨਊ, ਹੈਦਰਾਬਾਦ ਦੱਖਨ ਰਿਆਸਤਾਂ ਵਿਚ ਪ੍ਰਚਾਰਕ ਭੇਜੇ। ਸੰਨ ੧੮੬੪ ਵਿਚ ਲੋਕ ਖੰਡੇ ਦਾ ਅੰਮ੍ਰਿਤ ਛਕ ਕੇ ਸਿੰਘ ਸਜਣੇ ਸ਼ੁਰੂ ਹੋ ਗਏ। ਲੁਧਿਆਣਾ, ਹੁਸ਼ਿਆਰ ਪੁਰ, ਸਿਆਲ ਕੋਟ, ਅੰਮ੍ਰਿਤਸਰ, ਲਾਹੌਰ, ਗੁਜਰਾਂ ਵਾਲਾ, ਫਿਰੋਜ ਪੁਰ ਵਿਚ ਅੰਮ੍ਰਿਤਧਾਰੀ ਸਿੰਘਾਂ ਦੇ ਨਾਲ ਹਿੰਦੂ ਵੀ ਸਿਖੀ ਤੇ†

# ਬਿਕ੍ਰਮ ੧੯੨੫ ਵਿਚ ਕੂਕੇ ਸਿੰਘਾਂ ਦੀ ਗ੍ਰਿਫਤਾਰੀ

ਜ਼ਿਲਾ ਫ਼ਿਰੋਜ਼ਪੁਰ ਡੀ. ਸੀ. ਨੇ ਜ਼ਿਲੇ ਵਿਚ ਨਾਮਧਾਰੀ ਸਿੰਘਾਂ ਦੇ ਦੀਵਾਨ ਕਰਨ ਦੀ ਜਿਹੜੀ ਮਨਾਹੀ ਕੀਤੀ ਸੀ ਉਸ ਦੀ ਇਜ਼ਾਜਤ ਦੇ ਦਿਤੀ ਸੀ। ਇਸ ਜ਼ਿਲੇ ਵਿਚ ਨਾਮਧਾਰੀ ਸਿੰਘਾਂ ਦੀ ਬਹੁਤ ਮਜਬੂਤੀ ਸੀ ਡਾਕ ਦਾ ਪ੍ਰਬੰਧ ਆਪਣਾ ਸੀ। ਸੂਬਾ ਸਾਹਬ ਸਿੰਘ ਜੀ ਇਸਦੇ ਇਨਚਾਰਜ ਸਨ। ਭੈਣੀ ਸਾਹਿਬ ਦਾ ਲੰਗਰ ੧੯੧੪ ਤੇ ਆਰੰਭ ਹੋਇਆ। ਇਸ ਦੀ ਮਹਾਨਤਾ ਸਾਰੇ ਭਾਰਤ ਵਿਚ ਹੋ ਗਈ। ਥਾਉਂ ਥਾਈਂ ਪਿੰਡਾਂ ਵਿਚ ਫਿਰੋਜ਼ਪੁਰ ਦੇ ਜਿਲੇ ਵਿਚ ਦੀਵਾਨ ਲਗਣੇ ਨੀਅਤ ਹੋ ਗਏ। ਸੂਬਾ ਖੁਸ਼ਹਾਲ ਸਿੰਘ ਜੀ ਥਰਾਜ ਜਿਲਾ ਹਿਸਾਰ ਵਾਲਿਆਂ ਨੇ ਜ਼ਿਲਾ ਫਿਰੋਜਪੁਰ ਪਰਗਨਾ ਮੁਕਤਸ਼ਰ ਦੇ ਇਲਾਕੇ ਵਿਚ ਥਰਾਜ ਵਾਲੇ ਪਿੰਡ ਜਿਹੜਾ ਕਿ ਥਾਣੇ ਮਲੋਟ ਦੇ ਪਾਸ ਸੀ। ਹੋਲਾ ਮਹੱਲਾ ਨੀਅਤ ਕਰ ਦਿਤਾ ਇਸ ਇਲਾਕੇ ਦੇ ਸੂਬੇ ਮਲੂਕ ਸਿੰਘ ਜੀ ਸਨ। ਜੋ ਫੂਲੇਵਾਲ ਪਿੰਡ ਦੇ ਸਨ। ਸਾਰੇ ਮੁਕਤਸਰ ਦੇ ਇਲਾਕੇ ਵਿਚ ਸਿੰਘਾਂ ਨੂੰ ਖਬਰਾਂ ਭੇਜ ਦਿਤੀਆਂ ਉਹਨਾਂ ਦਿਨਾਂ ਵਿਚ ਸਰਦਾਰ ਵਜ਼ੀਰ ਸਿੰਘ ਤੇ ਬੀਰ ਸਿੰਘ ਜੀ ਰਪਾਣੇ ਵਾਲਿਆਂ ਨੇ ਪਾਠਾਂ ਦੇ ਭੋਗ ਪਾਉਣੇ ਸਨ ਅਤੇ ਮਾਲਵੇ ਵਿਚੋਂ ਸੰਗਤ ਪੰਜ ਕੁ ਸੌ ਪ੍ਰਵਾਰਾਂ ਸਮੇਤ ਉਸ ਮਲੇ ਤੇ ਸਿੰਘ ਆ ਗਏ। ਰਪਾਣਿਓਂ ਭੋਗ ਪਾ ਕੇ ਸੰਗਤਾਂ ਥਰਾਜ ਵਾਲੇ

---

ਸ਼ਰਧਾ ਪਰੇਮ ਵਧਾਉਣਾ ਸ਼ੁਰੂ ਹੋ ਗਿਆ। ਗੁਰਬਾਣੀ ਪੜ੍ਹਨ ਤੇ ਪਾਠ ਕਰਨ ਲਗ ਪਏ। ਕੂਕਿਆਂ ਸਿੰਘਾਂ ਦੀ ਗਿਣਤੀ ਦਸ ਲੱਖ ਤਕ ਹੋ ਗਈ। ਪੁਲਸ ਤੇ ਫੌਜ ਵਿਚ ਜਿਹੜੇ ਕੂਕੇ ਸਿੰਘ ਸਜੇ ਉਹਨਾਂ ਦੀ ਗਿਣਤੀ ਵਖਰੀ ਸੀ। ਨਾਮਧਾਰੀ ਸਿੰਘ ਢੋਲਕ ਛੈਣਿਆਂ ਨਾਲ ਹੱਲੇ ਦੇ ਕੀਰਤਨ ਕਰਦੇ ਸੀ।

ਹੋਲੇ ਤੇ ਜਾ ਰਹੀਆਂ ਸਨ। ਮੁਕਤਸਰ ਦਾ ਥਾਣੇਦਾਰ ਪੁਲਸ ਨੂੰ ਸਿੰਘਾਂ ਦੇ ਨਾਲ ਹੀ ਲੈ ਕੇ ਹੋ ਗਿਆ। ਥਾਣੇਦਾਰ ਬੜਾ ਸ਼ਰਾਰਤੀ ਤੇ ਹੰਕਾਰੀ ਸੀ ਉਸ ਨੇ ਸਿੰਘਾਂ ਦੇ ਪ੍ਰਵਾਰਾਂ ਨੂੰ ਗਡੇ ਤੇ ਬੈਠੀਆਂ ਸਿੰਘਣੀਆਂ ਨੂੰ ਮਖੌਲ ਕਰਨੇ ਆਰੰਭ ਦਿਤੇ। ਸਰਦਾਰ ਬਚਿਤਰ ਸਿੰਘ ਕੁਰਾਈ ਵਾਲੇ ਦੇ ਸਿੰਘਾਂ ਨੇ ਥਾਣੇਦਾਰ ਨੂੰ ਠੰਢੇ ਠੰਢੇ ਲਫਜਾਂ ਵਿਚ ਸਮਝਾਣ ਦੀ ਕੋਸ਼ਿਸ਼ ਕੀਤੀ। ਥਾਣੇਦਾਰ, ਅਫਸਰ ਦੀ ਬੋ ਵਿਚ ਸੀ ਉਸ ਨੇ ਪੰਥ ਨੂੰ ਬੇਹੂਦੇ ਅਵੈੜੇ, ਭੈੜੇ ਲਫਜ਼ ਬੋਲਕੇ ਸਿੰਘਾਂ ਨੂੰ ਡਰਾਉਣ ਧਮਕਾਉਣ ਲਗਾ। ਅਤੇ ਸਿੰਘਾਂ ਨੇ ਵੀ ਹੱਲਾ ਕਰਕੇ ਥਾਣੇਦਾਰ ਤੇ ਪੁਲਸ ਦੀ ਚੰਗੀ ਖੁੰਬ ਠੱਪੀ। ਬਸ ਫੇਰ ਕੀ ਸੀ ਕੁਟ ਖਾਕੇ ਥਾਣੇਦਾਰ ਤੇ ਸਿਪਾਹੀ ਮੁਕਤਸਰ ਆ ਗਏ। ਥਾਣੇਦਾਰ ਨੇ ਰਿਪੋਟ ਲਿਖੀ ਫਿਰੋਜਪੁਰ ਦੇ ਡੀ. ਸੀ. ਨੂੰ ਕਿ ਥਰਾਜ ਵਾਲਾ ਨਗਰ ਥਾਣਾ ਮਲੋਟ ਵਿਚ ਹੈ ਕੂਕਿਆਂ ਸਿੰਘਾਂ ਦੇ ਵਹੀਰਾਂ ਦੇ ਵਹੀਰ ਜਮਾ ਹੋ ਰਹੇ ਨੇ। ਉਹਨਾਂ ਦਾ ਅਸਲ ਮਨਸਾ ਏ ਕਿ ਮੁਸਲਮਾਨਾਂ ਦੇ ਪਿੰਡਾਂ ਨੂੰ ਉਜਾੜ ਕੇ ਜ਼ਮੀਨਾਂ ਤੇ ਕਬਜ਼ਾ ਕਰਨ ਦਾ ਉਹ ਸਾਰੇ ਹਥਿਆਰ ਬੰਦ ਹਨ। ਮਿਸਟਰ ਟਰਟਨ ਰਿਪੋਟ ਨੂੰ ਪੜ੍ਹ ਕੇ ਜਿਸਟਰ ਵੇਕ ਫੀਲਡ ਦੀ ਮਤਾਹਿਤ ਗਾਰਦ ਦੇ ਆਦਮੀ ਫਿਰੋਜ਼ਪੁਰ ਤੇ ਮੁਕਤਜਰ ਤੋਰ ਦਿਤੇ। ਰਾਤੋ ਰਾਤ ਉਹ ਮੁਕਤਸਰ ਆ ਗਏ। ਥਾਣਿਆਂ ਵਿਚ ਆ ਕੇ ਸੋਢੀ ਮਾਨ ਸਿੰਘ ਜੋ ਦੇਸ ਗਦਾਰ ਸੀ ਉਸ ਨਾਲ ਸਲਾਹ ਕਰਕੇ ਪੁਜਾਰੀ ਤੇ ਨਿਹੰਗ ਪਿੰਡਾਂ ਦੇ ਗੁੰਡੇ ਨਾਲ ਲੈ ਕੇ ਰਾਤੋ ਰਾਤ ਥਰਾਜ ਵਾਲੇ ਜਾ ਰਹੇ ਉਹਨਾਂ ਨੇ ਬਾਹਰ ਰੋਹੀ ਵਿਰ ਤੰਬੂ ਲਾ ਲਏ। ਅੰਗਰੇਜ਼ ਅਫਸਰ ਨੇ ਸਿੰਘਾਂ ਨੂੰ ਫੜਨ ਦੀ ਵਿਉਂਤ ਕੀਤੀ। ਇੰਸਪੈਕਟਰ ਨੂੰ ਥਰਾਜ ਵਾਲੇ ਦੀਵਾਨ ਵਿਚ ਘਲ ਦਿਤਾ। ਉਸ ਨੇ ਸੂਬੇ ਮਲੂਕ ਸਿੰਘ ਨੂੰ ਵਖਰਾ ਕਰਕੇ ਆਖਿਆ ਕਿ ਜਿਨ੍ਹਾਂ ਸਿੰਘਾਂ ਨੇ ਦੰਗਾ ਕੀਤਾ ਹੈ ਪੁਲਸ ਕੁਟੀ ਹੈ ਗਿਰਫਤਾਰ ਕਰਾ ਦੇ। ਸਰਕਾਰ ਤੋਂ ਨੇਕੀ ਦੀ ਚਿਠੀ ਪ੍ਰਾਪਤ ਕਰ ਲੈ ਸੂਬੇ ਮਲੂਕ ਸਿੰਘ ਨੇ ਠੋਕਵਾਂ ਜਵਾਬ ਦੇ ਦਿੱਤਾ।

ਸੁਪਰਡੈਂਟ ਨੇ ਬਿਨਾਂ ਹੀਲ ਹੁਜਤ ਉਹਦੇ ਹਥ ਘੜੀ ਲਾ ਕੇ ਹਵਾਲਾਟ ਵਿਚ ਦੇ ਦਿਤਾ। ਨਾਮਧਾਰੀ ਸਿੰਘਾਂ ਨੂੰ ਖਬਰ ਲੱਗੀ। ਉਹਨਾਂ ਦੀ ਪੰਚਾਇਤ ਅੰਗਰੇਜ਼ਅਫਸਰਪਾਸ ਅਸਲੀਅਤ ਦਸਣ ਵਾਸਤੇ ਆਈ।

੧. ਇਕ ਪੰਚਾਇਤ ਫੂਲਿਆਣੇ ਦੀ।

੨. ਦੂਸਰੀ ਪੰਚਾਇਤ ਜੰਡ ਵਾਲੇ ਦੀ।

੩ ਤੀਸਰੀ ਪੰਚਾਇਤ ਲਵਾਰ ਵਾਲੇ ਦੀ।

੪. ਚੌਥੀ ਪੰਚਾਇਤ ਸੋਥੇ ਦੀ ਆਈ। ਚੌਹਾਂ ਪੰਚਾਇਤਾਂ ਦੀ ਗਲ ਨਾ ਸੁਣੀ ਅਤੇ ਪੁਲਸ ਨੇ ੪੪ ਸਿੰਘਾਂ ਨੂੰ ਆਪਣੀ ਹਿਰਾਸਤ ਵਿਚ ਕਰ ਲਿਆ।

੧. ਮਲੂਕ ਸਿੰਘ ਜੀ ਫੂਲਿਆਣਾ।
੨. ਅਨੂਪ ਸਿੰਘ ਜੀ ਫੂਲਿਆਣਾ।
੩. ਸਰਮੁਖ ਸਿੰਘ ਜੀ ਫੂਲਿਆਣਾ
੪. ਨੰਦ ਸਿੰਘ ਜੀ ਫੂਲਿਆਣਾ
੫. ਹੀਰਾ ਸਿੰਘ ਜੀ ਫੂਲਿਆਣਾ
੬. ਬਹਾਦਰ ਸਿੰਘ ਜੀ ਥਰਾਜ ਵਾਲਾ
੭. ਬੇਲਾ ਸਿੰਘ ਜੀ ਥਰਾਜ ਵਾਲਾ
੮. ਸਰਮੁਖ ਸਿੰਘ ਜੀ ਥਰਾਜ ਵਾਲਾ
੯. ਭੂਪ ਸਿੰਘ ਜੀ ਜੰਡ ਵਾਲਾ
੧੦. ਭਗਵਾਨ ਸਿੰਘ ਜੀ ਜੰਡ ਵਾਲਾ
੧੧. ਅਨੋਖ ਸਿੰਘ ਜੀ ਜੰਡ ਵਾਲਾ
੧੨. ਭਗਵਾਨ ਸਿੰਘ ਜੀ ਸੁਹਾਗਾਂ
੧੩. ਧਿਆਨ ਸਿੰਘ ਜੀ ਲਵਾਰ ਵਾਲਾ
੧੪. ਮਹਾਂ ਸਿੰਘ ਜੀ ਲਵਾਰ ਵਾਲਾ
੧੫. ਵੀਰ ਸਿੰਘ ਜੀ ਲਵਾਰ ਵਾਲਾ
੧੬. ਦਿਆਲ ਸਿੰਘ ਜੀ ਖੁੰਡਿਆਂ ਵਾਲੇ
੧੭. ਜਮੀਤ ਸਿੰਘ ਜੀ ਖੁੰਡਿਆਂ ਵਾਲੇ

੧੮. ਅਮਰ ਸਿੰਘ ਜੀ ਖੁੰਡਿਆਂ ਵਾਲੇ
੧੯. ਜੈ ਸਿੰਘ ਜੀ ਸੋਥਾ
੨੦. ਸੋਭਾ ਸਿੰਘ ਜੀ ਸੋਥਾ
੨੧. ਲਾਲ ਸਿੰਘ ਜੀ ,,
੨੨. ਖੜਕ ਸਿੰਘ ਜੀ ,,
੨੩. ਮਾਨ ਸਿੰਘ ਜੀ ,,
੨੪. ਹਰਨਾਮ ਸਿੰਘ ਛੋਟਾ ਦੂਹੇਵਾਲ
੨੫. ਬਾਬਾ ਹਰਨਾਮ ਸਿੰਘ ਜੀ ਬਿਰਧ ਦੂਹੇਵਾਲ
੨੬. ਜੀਤਾ ਸਿੰਘ ਜੀ ਦੂਹੇਵਾਲ
੨੭. ਕਾਹਨ ਸਿੰਘ ਜੀ ਜੋਗਾ ਰਲਾ
੨੮. ਨਰਾਇਨ ਸਿੰਘ ਜੀ ਕਰਾਈ ਵਾਲਾ
੨੯. ਸਾਹਬ ਸਿੰਘ ਜੀ ਕਰਾਈਵਾਲਾ
੩੦. ਬਚਿੱਤਰ ਸਿੰਘ ਜੀ ਕਰਾਈ ਵਾਲਾ
੩੧. ਅਮਰ ਸਿੰਘ ਜੀ ਗੁਰੂ ਸਰ
੩੨. ਨੱਥਾ ਸਿੰਘ ਜੀ ਮਹਾਂ ਬਧਰ
੩੩. ਸ਼ੇਰ ਸਿੰਘ ਜੀ ਭੋਲੇਵਾਲ
੩੪. ਤਾਰਾ ਸਿੰਘ ਜੀ ਫੱਕਰ ਸਰ
੩੫. ਸਹੇਲ ਸਿੰਘ ਜੀ ਅਲਖਾਂ
੩੬. ਵਜ਼ੀਰ ਸਿੰਘ ਜੀ ਰੁਪਾਣਾ
੩੭. ਮਸਤਾਨ ਸਿੰਘ ਜੀ ਥਰਾਜ ਵਾਲਾ
੩੮. ਬੇਲਾ ਸਿੰਘ ਜੀ ਰੁਪਾਣਾ
੩੯. ਸਰਮੁਖ ਸਿੰਘ ਜੀ ਰੁਪਾਣਾ।
੪੦. ਮਲੂਕ ਸਿੰਘ ਜੀ ਰੁਪਾਣਾ।
੪੧. ਦੂਜਾ ਸਰਮੁਖ ਸਿੰਘ ਜੀ ਰੁਪਾਣਾ।
੪੨. ਜੈਮਲ ਸਿੰਘ ਜੀ ਖੂੰਨਣ।
੪੩. ਮਸਤਾਨ ਸਿੰਘ ਜੀ ਥਰਾਜ ਵਾਲਾ।

੪੪. ਸੰਤ ਸਮੁੰਦ ਸਿੰਘ ਜੀ ਥਰਾਜ ਵਾਲਾ ।

੪੪ ਸਿੰਘਾਂ ਦੇ ਹਥਕੜੀ ਲਾਕੇ ਠਾਣੇ ਮਲੋਟ ਤੇ ਮੁਕਤਸਰ ਤੋਰਕੇ ਭੇਜਿਆ ਪਿਛੋਂ ਪੁਲਸ ਨੇ ਸਿੰਘਾਂਦੇ ਪ੍ਰਵਾਰਾਂ ਦੀਆਂ ਤਲਾਸ਼ੀਆਂਲੈਣੀਆਂ ਸ਼ੁਰੂ ਕਰ ਦਿਤੀਆਂ ਪੰਜ ਹਜ਼ਾਰ ਰੁਪਿਆ ਨਕਦ ਸੋਨਾ ਤੇ ਚਾਂਦੀ ਪੱਚੀ ਕੁ ਸੇਰ ਦੇ ਜੇਵਰ ਪੁਲਸ ਨੇ ਤਲਾਸ਼ੀ ਵਿਚੋਂ ਲੈ ਲਏ ਜੋ ਸੋਢੀ ਮਾਨ ਸਿਹੁੰ ਨੇ ਹੜਪ ਰਰ ਲਏ । ਮੁਕਤਸਰ ਦੇ ਥਾਣੇ ਵਿਚ ਇਕ ਬਲਗਣ ਵਿਚ ਬੰਦ ਕੀਤੇ ਗਏ।ਕਿਸੇ ਸਿੰਘ ਨੂੰ ਵੀ ਪਾਣੀ ਪੀਣ ਵਾਸਤੇ ਬਾਹਰ ਜਾਣ ਦੀ ਇਜ਼ਾਜਤ ਨਹੀਂ ਸੀ ਨਿਹੰਗ, ਪੁਜਾਬੀ ਅਤੇ ਮਾਨ ਸਿਹੁੰ ਸੋਢੀ ਚਾਹੁੰਦੇ ਸੀ ਕਿ ਕੂਕੇ ਚੜਸਾਂ ਦਾ ਪਾਣੀ ਪੀਣ ਪਰ ਸਿੰਘਾਂ ਨੇ ਸਿਦਕ ਰਖਿਆ ਤੇ ਪਾਣੀ ਨਾ ਪੀਤਾ ਉਸ ਵੇਲੇ ਦਾ ਲੋਕਕ ਗੀਤ ਹੈ:—

"ਕੂਕੇ ਬੜੇ ਕਸੂਤੇ ਪਾਣੀ ਨਾ ਪੀਂਦੇ ਬੋਕੇ ਦਾ।"

ਦੋ ਦਿਨ ਬੀਤ ਗਏ। ਸਿੰਘਾਂ ਦੇ ਭੁਖ ਤੇ ਤਰੇਹ ਦੀ ਖਬਰ ਆਮ ਇਲਾਕੇ ਵਿਚ ਫੈਲ ਗਈ । ਕਰਾਈ ਵਾਲਾ ਪਿੰਡ ਮੁਕਤਸਰ ਤੇ ਪੰਦਰਾਂ ਕੋਹ ਤੇ ਸੀ। ਮਾਈ †ਦੇਸੋ ਉਥੇ ਦੀ ਰਹਿਣ ਵਾਲੀ ਸੀ ਉਸ ਨੇ ਖਿਚੜ ਰਿੰਨ ਕੇ ਮੱਟੀ 'ਚ ਪਾ ਕੇ ਸਿਰ ਤੇ ਰੱਖ ਲਿਆ। ਦੋ ਦਹੀਂ ਦੀਆਂ ਚਾਟੀਆਂ ਕੱਛਾਂ ਵਿਚ ਰਖਕੇ ਪੰਦਰਾਂ ਕੋਹ ਤੁਰਕੇ ਮੁਕਤਸਰ ਪੁਜੀ। ਮਾਈ ਨੇ ੪੪ ਸਿੰਘਾਂ ਨੂੰ ਖਿੱਚੜ ਅਤੇ ਦਹੀਂ ਨਾਲ ਰਜਾ ਦਿਤਾ। ਅੰਗਰੇਜ਼ ਨੇ ਸਿੰਘਾਂ ਨੂੰ ਮੁਕਤਸਰ ਤੋਂ ਤੋਰ ਕੇ ਫਿਰੋਜ਼ਪੁਰ ਦੀ ਅਦਾਲਤ ਵਿਚ ਪੇਸ਼ ਕਰ ਦਿਤੇ। ਮਜਿਸਟਰੇਟ ਨੇ ਸਿੰਘਾਂ ਦੇ ਬਿਆਨ ਕਲਮ ਬੰਦ ਕਰਕੇ ਦੂਸਰੀ ਤਰੀਕ ਨੂੰ ਹੁਕਮ ਦਿਤਾ ਸੰਤ ਮਸਤਾਨ ਸਿੰਘ ਨੂੰ ਅਠਾਰਾਂ ਮਹੀਨੇ ਕੈਦ ਤੇ ਪੰਜਾਹ ਰੁਪਏ ਜਰਮਾਨਾ, ਭਾਈ ਸਰਮੁਖ ਸਿੰਘ ਜੀ ਨੂੰ ਇਕ ਸਾਲ ਦੀ

---

†ਵੇਖੋ ਆਜ਼ਾਦੀ ਦੀ ਲਹਿਰ ਵਿਚ ਨਾਮਧਾਰੀ ਦੇਵੀਆਂ ਦਾ ਇਤਿਹਾਸ ।

ਕੈਦ ਹਰਨਾਮ ਸਿੰਘ ਨੂੰ ਇਕ ਸਾਲ ਦੀ ਕੈਦ, ਬਾਬੇ ਸਰਮੁਖ ਸਿੰਘ ਨੂੰ ਤਿੰਨ ਮਹੀਨੇ ਦੀ ਕੈਦ ਸਰਦਾਰ ਬਚਿਤਰ ਸਿੰਘ ਨੂੰ ਛੇ ਮਹੀਨੇ ਦੀ ਕੈਦ, ਬੇਲਾ ਸਿੰਘ ਨੂੰ ਛੇ ਮਹੀਨੇ ਦੀ ਕੈਦ ਸੁਣਾ ਕੇ ਜੇਹਲ ਵਿਚ ਘੱਲ ਦਿੱਤਾ। ਬਾਕੀ ਦੇ ਸਿੰਘਾਂ ਨੂੰ ਕਿਸੇ ਨੂੰ ਇਕ ਹਫਤਾ ਅਤੇ ਕਿਸੇ ਨੂੰ ਚਾਰ ਦਿਨ ਕੈਦ ਕਰ ਦਿੱਤੀ।



## ਕੂਕੇ ਸਿੰਘਾਂ ਦੀ ਫੌਜੀ ਰਜਮੈਂਟ

ਸ: ਚੰਦਾ ਸਿੰਘ ਜੀ ਆਲੂ ਬਹਾਰ ਜ਼ਿਲਾ ਜਲੰਧਰ ਦੇ ਅਤੇ ਸਰਦਾਰ ਲਾਲ ਸਿੰਘ ਜੀ ਗੁੰਮਟੀ ਵਾਲੇ ਲੌਂਡ ਘਰੀਏ ਸਰਦਾਰ ਕਿਸ਼ਨ ਸਿੰਘ ਜੀ ਆਹਲੂਵਾਲੀਦੇ ਗਰੰਥ ਗੜ੍ਹੀਏ ਤੇ ਸਰਦਾਰ ਹਰੀ ਸਿਘ ਜੀ ਅੰਮ੍ਰਿਤਸਰ ਦੇ ਨਿਵਾਸੀ ਸੂਬਾ ਰਾਜਾ ਸਿੰਘ ਜੀ ਤਰੈਂਡੀ ਵਾਲ ਭੈਣੀ ਸਾਹਿਬ ਸਦ ਕੇ ਸਤਿਗੁਰਾਂ ਨੇ ਪੰਜਾਂ ਸਿੰਘਾਂ ਨੂੰ ਕਸ਼ਮੀਰ ਵਿਚ ਤੋਰ ਦਿੱਤਾ। ਮਹਾਰਾਜਾ ਰਣਬੀਰ ਸਿੰਘ ਪਾਸ ਉਸ ਵੇਲੇ ਉਸ ਦੇ ਦੋ ਵਜ਼ੀਰ ਸਨ ਕਿਰਪਾ ਰਾਮ ਤਾਂ ਅੰਗਰੇਜਾਂ ਦਾ ਹਾਮੀ ਸੀ ਮਹੰਤ ਗੁਲਾਬ ਸਿੰਘ ਹਿੰਦੂ ਧਰਮ ਤੇ ਗਊਆਂ ਦੀ ਰਖਸ਼ਾ ਦੇ ਹਮਾਇਤੀ ਸੀ। ਰਾਜੇ ਦੇ ਨਾਲ ਇਹਨਾਂ ਦੀ ਚੰਗੀ ਮੁਹਬਤ ਸੀ। ਪੰਜੇ ਸਿੰਘ ਕਸ਼ਮੀਰ ਵਿਚ ਮਹੰਤ ਗੁਲਾਬ ਸਿੰਘ ਨੂੰ ਮਿਲੇ। ਕੂਕਾ ਰਜਮੈਂਟ ਭਗਤੀ ਕਰਨ ਦੀ ਇਜਾਜ਼ਤ ਮਹਾਰਾਜੇ ਰਣਬੀਰ ਸਿੰਘ ਤੋਂ ਲੈ ਲਈ। ਕੂਕਾਂ ਫੌਜੀ ਜੁਆਨ ਦੀ ਤਲਬ ਦਸ ਰੁਪਏ ਸੀ। ਕੂਕਾ ਸਰਦਾਰ ਦੇ ਪੰਜ ਰੁਪਏ ਸਨ। ਅਹਿਦਨਾਮੇ ਕੀਤੇ ਗਏ। ਕੂਕੇ ਸਿੰਘਾਂ ਦੀ ਫੌਜੀ ਭਰਤੀ ਹੋ ਗਈ ਜਿਸ ਦੇ ਕੈਪਟਨ ਸਨ ਸਰਦਾਰ ਹੀਰਾ ਸਿੰਘ ਜੀ ਸਢੌਰੇ ਵਾਲੇ ਰਜਮੈਂਟ ਅਜੀਟਨ ਸਰਦਾਰ ਤਾਰਾ ਸਿੰਘ ਜੀ ਦੇਸ ਗੜ੍ਹ ਕਿਲੇ ਵਾਲੇ ਕਵਾਇਦ ਅਫਸਰ ਬਰਦੀ ਦੇਣ ਵਾਲੇ ਸ: ਤਾਰਾ ਸਿੰਘ ਜੀ ਮਿਸਰੀ ਵਾਲੇ ਕੂਕਾ ਰਜਮੈਂਟ ਦਾ ਦਫਤਰ ਤੇ ਛਾਉਣੀ ਜੰਮੂ ਵਿਚ ਕੀਤੀ ਗਈ ਖੂਹੀ ਵੀ ਲਾ ਦਿਤੀ, ੨੫੦ ਕੂਕੇ ਸਿੰਘ ਫੌਜੀ ਹੋ ਗਏ ਜਿਨ੍ਹਾਂ ਵਿਚ ਦੋ

ਮੁਸਲਮਾਨ ਵੀ ਸਿੰਘ ਸਜੇ ਹੋਏ ਸਨ। ਕੂਕਾ ਰਜਮੈਂਟ ਦੀ ਡਿਊਟੀ ਸਰਹੱਦਾਂ ਤੇ ਲਾਈ ਗਈ। ਜਿਹੜਾ ਸਿੰਘ ਭਰਤੀ ਹੁੰਦਾ ਫੌਜ ਵਿਚ ਉਹ ਸਤਿਗੁਰ ਰਾਮ ਸਿੰਘ ਤੋਂ ਆਗਿਆ ਪੱਤਰ ਲੈ ਕੇ ਆਉਂਦਾ। ਲਾਟ ਲਾਹੌਰ ਦੀ ਸੀ. ਆਈ. ਡੀ. ਕਿਰਪਾ ਰਾਮ ਵਜ਼ੀਰ ਨੇ ਕੀਤੀ। ਸਾਰੀ ਦੀ ਸਾਰੀ ਰਿਪੋਟ ਹਿੰਦ ਲਾਟ ਲਾਹੌਰ ਪਾਸ ਭੇਜ ਦਿਤੀ। ਕੂਕਾ ਪਲਟਨ ਦਾ ਜੋਰ ਹੁੰਦਾ ਵੇਖ, ਲਾਟ ਹਿੰਦ ਪੰਜਾਬ ਦੇ ਮਸ਼ਵਰੇ ਤੇ ਕਿਰਪਾ ਰਾਮ ਦੇ ਹਥੀਂ ਮਹਾਰਾਜੇ ਕਸ਼ਮੀਰ ਤੋਂ ਇਜਾਜ਼ਤ ਲੈ ਕੇ ਕੂਕਾ ਰਜਮੈਂਟ ਤੋੜ ਦਿਤੀ। ਸਾਰੇ ਸਿੰਘ ਕਸ਼ਮੀਰ ਦੀ ਹਦ ਤੋਂ ਬਾਹਰ ਕੱਢ ਦਿਤੇ। ਫੌਜੀ ਸਿੰਘ ਆਪੋ ਆਪਣੇ ਨਗਰਾਂ ਵਿਚ ਆ ਕੇ ਖੇਤੀ ਕਰਨ ਲਗ ਪਏ। ਸਰਦਾਰ ਹੀਰਾ ਸਿੰਘ ਜੀ ਸਢੌਰੇ ਵਿਚ ਆ ਗਏ।



## ਨਿਪਾਲ ਵਿਚ ਨਾਮਧਾਰੀ ਸਿੰਘ

ਸਤਿਗੁਰਾਂ ਨੇ ਪੰਜਾਬ ਵਿਚ ਜਥੇਬੰਦੀ ਕਰ ਦਿਤੀ। ਭਾਰਤ ਦੇ ਆਜ਼ਾਦ ਕਰਾਉਣ ਵਾਸਤੇ ਦੇਸ਼ ਪ੍ਰਦੇਸ਼ਾਂ ਦੇ ਆਜ਼ਾਦ ਰਾਜਿਆਂ ਨਾਲ ਆਪਣੇ ਸਬੰਧ ਜੋੜਨ ਹਿਤ ਅਤੇ ਆਪਣੀ ਮਦਦ ਵਾਸਤੇ ਵਿਚਾਰ ਕੀਤੀ ਕਿਉਂ ਕਿ ਨਿਪਾਲ ਦਾ ਰਾਜਾ ਅੰਗਰੇਜ਼ ਦੇ ਮਤਾਹਿਤ ਨਹੀਂ ਸੀ। ਜਿਹੜੇ ੨ ਅੰਗਰੇਜ਼ ਤੋਂ ਬਾਗੀ ਸਨ ਉਹ ਨਿਪਾਲ ਦੇ ਵਿਚ ਰਹਿਣ ਲਗੇ। ਰਾਜੇ ਨੇ ਭੀ ਉਹਨਾਂ ਨਾਲ ਪਿਆਰ ਸਤਿਕਾਰ ਕੀਤਾ।

ਸਿੱਖ ਦਰਦਾਰ ਦੇ ਵਫਾਦਾਰ ਸਰਦਾਰ ਵੀ ਨਿਪਾਲ ਵਿਚ ਚਲੇ ਗਏ। ਕਈ ਫੌਜੀ ਸਿੱਖ ਸਿਪਾਹੀ ਅੰਗਰੇਜ਼ ਤੋ ਬਾਗੀ ਪੰਜਾਬ ਨੂੰ ਤਿਆਗ ਕੇ ਨਿਪਾਲ ਵਿਚ ਉਦਾਸੀ ਭੇਖ ਧਾਰਨ ਕਰਕੇ ਜ਼ਿੰਦਗੀ ਬਤੀਤ ਕਰਦੇ ਸਨ।

੧੯੫੭ ਦੇ ਗਦਰੀ ਬਾਬੂ ਕੋਇਰ ਸਿੰਘ, ਬਾਬੂ ਬੰਦੂ ਸਿੰਘ ਬੰਗਾਲੀ, ਅਬਦਲ ਮਜੀਦ ਲਖਨਊ ਵਾਲੇ, ਨਾਨਾ ਸਾਹਿਬ, ਰਾਣੀ

ਲੱਛਮੀ, ਨੰਦ ਰਾਮ ਕਮਾਂਡਰ ਫੌਜ ਲਖਨਊ ਦਾ ਅੰਗਰੇਜ਼ ਤੇ ਬਾਗੀ ਨਿਪਾਲ ਵਿਚ ਰਹਿੰਦੇ ਸਨ। ਰਾਜਾ ਉਹਨਾਂ ਦੀ ਹਰ ਤਰ੍ਹਾਂ ਸਹਾਇਤਾ ਕਰਦਾ ਸੀ। ਸਿੱਖ ਫੌਜ ਦਾ ਅਜੀਟਨ ਸ: ਅਛਰਾ ਸਿੰਘ, ਹਰੀ ਸਿੰਘ ਨਲੂਏ ਦਾ ਪੁਤਰ ਨਾਮਧਾਰੀ ਹੋ ਗਿਆ ਸੀ ਸ: ਮੋਤੀ ਸਿੰਘ। ਦੋਵੇਂ ਨਿਪਾਲ ਦੇ ਵਿਚ ਫੌਜਾਂ ਦੇ ਵਿਚ ਅਜੀਟਨ ਸਨ। ਇਹ ਦੋਵੇਂ ਅੰਗਰੇਜ਼ ਦੀਆਂ ਅੱਖਾਂ ਵਿਚ ਰੜਕਦੇ ਰਹੇ। ਉਹ ਜਿਤਨੀ ਵਾਰ ਨਿਪਾਲ ਤੋਂ ਪੰਜਾਬ ਪੁਜਦੇ, ਪੰਜਾਬ ਅੰਗਰੇਜ਼ ਸਰਕਾਰ ਉਹਨਾਂ ਦੀ ਨਿਗਰਾਨੀ ਰੱਖਦੀ ਸੀ।

ਸਰਦਾਰ ਕਿਸ਼ਨ ਸਿੰਘ ਆਹਲੂਵਾਲ ਨਾਮਧਾਰੀ ਸਿੰਘ ਸੀ ਜਿਸ ਨੇ ਕਸ਼ਮੀਰ ਵਿਚ ਕੂਕਾ ਰਜਮੈਂਟ ਫੌਜ ਤਿਆਰ ਕੀਤੀ ਸੀ, ਅੰਗਰੇਜ਼ ਉਸ ਨੂੰ ਆਪਣਾ ਦੁਸ਼ਮਣ ਸਮਝਦੇ ਸੀ। ਸ: ਕਿਸ਼ਨ ਸਿੰਘ ਤੇ ਸਾਜਸ਼ ਕਰਕੇ ਜੋਸ਼ੀ ਰਾਮ ਮਜਿਸਟਰੇਟ ਨੂੰ ਕਤਲ ਕਰਾਉਣ ਵਾਲੀ ਸਾਜਸ਼ ਘੜ ਕੇ ਲਾਹੌਰ ਦੇ ਡੀ. ਸੀ. ਨੇ ਗਰਿਫਤਾਰੀ ਵਰੰਟ ਕੱਢ ਦਿਤੇ ਜਿਸ ਕਰਕੇ ਕਿਸ਼ਨ ਸਿੰਘ ਨਿਪਾਲ ਵਿਚ ਚਲਾ ਗਿਆ ਅਤੇ ਰਾਜੇ ਦੇ ਬਾਗ ਦਾ ਠੇਕਾ ਜਾ ਲਿਆ।

ਨਿਪਾਲ ਰਾਜੇ ਦਾ ਟਿਕਾ ਬਬਰ ਜੰਗ ਬਹਾਦਰ ਸੀ। ਆਪ ਨੇ ਪਿਆਰ ਪੈਦਾ ਕਰਕੇ ਉਸ ਨਾਲ ਸਤਿਗੁਰੂ ਰਾਮ ਸਿੰਘ ਦੀ ਦੇਸ਼ ਆਜ਼ਾਦ ਕਰਨ ਦੀ ਵਿਉਂਤ ਦਸ ਦਿਤੀ। ਪੰਜਾਬ ਦੇਸ਼ ਦੀ ਤਾਰੀਫ ਕਰਦਿਆਂ ਦਸਿਆ ਕਿ ਪੰਜਾਬ ਵਿਚ ਮੱਝਾਂ ਮਣ ਮਣ ਦੁਧ ਦਿੰਦੀਆਂ ਨੇ। ਪੰਜਾਬ ਦੀ ਖਚਰ ਵੀ ਸਭ ਦੇਸ਼ਾਂ ਤੋਂ ਚੰਗੀ ਜ਼ੋਰਾਵਰ ਹੈ। ਟਿਕੇ ਨੇ ਦੋਹਾਂ ਚੀਜ਼ਾਂ ਦੀ ਮੰਗ ਕੀਤੀ। ਸਰਦਾਰ ਕਿਸ਼ਨ ਸਿੰਘ ਨੇ ਸਾਰਾ ਹਾਲ ਸਤਿਗੁਰਾਂ ਨੂੰ ਭੈਣੀ ਸਾਹਿਬ ਦਸ ਭੇਜਿਆ। ਸ੍ਰੀ ਸਤਿਗੁਰਾਂ ਨੇ ਆਪਣੇ ਪਿਆਰੇ ਸੂਬੇ ਭਗਵਾਨ ਸਿੰਘ ਅੰਮ੍ਰਿਤਸਰ ਰਾਹੀਂ ਦੋ ਮੱਝਾਂ ਘੱਲੀਆਂ ਜਿਨ੍ਹਾਂ ਦਾ ਮਣ ਮਣ ਦੁਧ ਸੀ ਅਤੇ ਚੌੜੇ ਪਿਠੇ, ਲੰਮੀ ਪੂਛਲ ਦੀਆਂ ਖਰੀਦੀਆਂ ਅਤੇ ਦੋ ਪੰਜਾਬੀ ਨਸਲਦਾਰ ਖੱਚਰਾਂ ਭਾਰ ਗਦਾਵਰੀਆਂ ਲੈ ਕੇ ਸੂਬਾ ਭਗਵਾਨ ਸਿੰਘ ਭੈਣੀ ਸਾਹਿਬ

ਆ ਗਿਆ ।

ਗੁਰੂ ਜੀ ਨੇ ਸੂਬੇ ਕਾਹਨ ਸਿੰਘ ਜੀ ਤੇ ਸੂਬੇ ਮਾਨ ਸਿੰਘ ਜੀ ਸੂਬੇ ਸਾਹਿਬ ਸਿੰਘ ਜੀ ਨੂੰ ਨਿਪਾਲ ਜਾਣ ਤੇ ਤਿਆਰ ਕਰ ਲਿਆ । ਆਪਣਾ ਮੇਲ ਮਿਲਾਪ ਮਦਦ ਦੀ ਗਲ ਬਾਤ ਸਮਝਾ ਕੇ ਦੋਵੇਂ ਮੱਝਾਂ ਅਤੇ ਦੋਵੇਂ ਖੱਚਰਾਂ ਨੂੰ ਨਿਪਾਲ ਪੁਚਾਉਣ ਲਈ ਤਿੰਨ ਸਿੰਘ, ਸਰਦਾਰ ਅਤਰ ਸਿੰਘ ਲੋਹਗੜ੍ਹ, ਜੈਮਣ ਸਿੰਘ ਕਾਜਲਾਂ ਨਿਵਾਸੀ, ਭਾਈ ਬੀਰ ਸਿੰਘਰੁੜਕਾਂ ਪਿੰਡ ਤੋਂ (ਦਲ ਸਿੰਘ) ਤਿੰਨ ਸਿੰਘ ਅਤੇ ਤਿੰਨ ਸੂਬੇ ਨਿਪਾਲ ਨੂੰ ਤੋਰ ਦਿਤੇ ।

ਭੈਣੀ ਸਾਹਿਬੋਂ ਮੱਝਾਂ ਅਤੇ ਖੱਚਰਾਂ ਲੈ ਕੇ ਦਿਲੀ ਪੈਦਲ ਗਏ । ਸੂਬਾ ਮਾਨ ਸਿੰਘ ਜੀ ਵਾਪਸ ਪੰਜਾਬ ਆ ਗਏ । ਦੋ ਸੂਬੇ ਅਤੇ ਤਿੰਨ ਸਿੰਘ ਤੁਰਦੇ ਹੋਏ ਲਖਨਊ ਪੁਜ ਗਏ । ਅਤਰ ਸਿੰਘ ਤੇ ਜੈਮਲ ਸਿੰਘ ਤੌਨੇ ਹੀ ਪੰਜਾਬ ਵਾਪਸ ਆ ਗਏ । ਸੂਬਾ ਸਾਹਿਬ ਸਿੰਘ ਜੀ ਤੇ ਸੂਬਾ ਮਾਨ ਸਿੰਘ ਜੀ ਮੰਜ਼ਲਾਂ ਚੀਰਦੇ ਨਿਪਾਲ ਵਿਚ ਰਾਜੇ ਦੇ ਬਾਗ ਕਿਸ਼ਨ ਸਿੰਘ ਜੀ ਪਾਸ ਜਾ ਰਹੇ । ਪਹਿਲੇ ਪਹਿਲ ਟਿਕਾ ਬਬਰ ਜੰਗ ਨਾਲ ਸਿੰਘਾਂ ਦੀ ਮੁਲਾਕਾਤ ਹੋਈ । ਦੋਵੇਂ ਮੱਝਾਂ ਅਤੇ ਦੋਵੇਂ ਖੱਚਰਾਂ ਪੇਸ਼ ਕਰ ਦਿਤੀਆਂ ਤੇ ਦਸਿਆ ਇਹ ਮਣ ਮਣ ਦੁਧ ਦੇਣਗੀਆਂ । ਇਕ ਇਕ ਖੱਚਰ ਚੌਦਾਂ ਚੌਦਾਂ ਮਣ ਭਾਰ ਚੁਕ ਪਹਾੜ ਚੜ੍ਹੇਗੀ । ਬਬਰ ਜੰਗ ਟਿਕਾ ਬਹੁਤ ਖੁਸ਼ ਹੋਇਆ । ਮਹਾਰਾਜਾ ਸ਼ੇਰ ਜੰਗ ਬਹਾਦਰ ਪਾਸ ਸਾਰਾ ਹਾਲ ਦਸਿਆ । ਮਹਾਰਾਜਾ ਵੇਖ ਕੇ ਸਿੰਘਾਂ ਨੂੰ ਬਹੁਤ ਖੁਸ਼ ਹੋਏ । ਸਤਿਗੁਰਾਂ ਦੀ ਜਥੇਬੰਦੀ, ਦੇਸ਼ ਅਜਾਦ ਕਰਵਾਉਣ ਦੀ ਵਿਉਂਤ, ਅੰਗਰੇਜ਼ਾਂ ਨੂੰ ਕੱਢਣ ਦੀ ਗਲ ਬਾਤ ਸੁਣੀ ਅਤੇ ਬਹੁਤ ਖੁਸ਼ ਹੋਇਆ । ਇਕ ਬੇਨਤੀ ਪੱਤਰ ਉਸ ਨੇ ਸਤਿਗੁਰਾਂ ਪਾਸ ਲਿਖ ਦਿਤਾ ।



# ਸ: ਕਿਸ਼ਨ ਸਿੰਘ ਦੇ ਵਰੰਟ

ਲਾਹੌਰ ਮੋਤੀ ਬਾਜ਼ਾਰ ਅੰਦਰ ਬਿਸ਼ਨ ਸਿੰਘ ਸਰਾਫ, ਮਹਾਰਾਜ ਰਣਜੀਤ ਸਿੰਘ ਦੇ ਸਮੇਂ ਰਾਜ ਦਰਬਾਰ ਵਿਚ ਸੋਨੇ ਅਤੇ ਚਾਂਦੀ ਦੇ ਜੇਵਰ, ਕਾਂਟੇ, ਬੂੰਦਕੀਆਂ ਆਦਿ ਤਿਆਰ ਕਰਦਾ ਸੀ। ਲਾਟ ਲਾਹੌਰ ਦੇ ਨੇ ਕੋਹਿਨੂਰ ਹੀਰੇ ਨੂੰ ਆਪਣੀ ਮਰਜ਼ੀ ਅਨੁਸਾਰ ਟੋਪੀ ਵਿਚ ਜੜਨ ਵਾਸਤੇ ਸਰਾਫ ਨੂੰ ਕਿਹਾ। ਬਿਸ਼ਨ ਸਿੰਘ ਸਰਾਫ ਨੇ ਜਵਾਬ ਦੇ ਦਿਤਾ। ਮਹਾਰਾਜੇ ਦੇ ਹੀਰੇ ਨੂੰ ਮੈਂ ਕਿਸੇ ਵੀ ਕੀਮਤ ਉਤੇ ਟੋਪੀ ਵਿਚ ਜੜਨ ਨੂੰ ਤਿਆਰ ਨਹੀਂ। ਉਸ ਦਿਨ ਤੋਂ ਉਹ ਅੰਗਰੇਜ਼ ਸਰਕਾਰ ਦੀਆਂ ਅੱਖਾਂ ਵਿਚ ਰੜਕਦਾ ਸੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਦ ਲਾਹੌਰ ਬਦਾਮੀ ਬਾਗ ਵਿਚ ਦੀਵਾਨ ਕੀਤਾ ਤਾਂ ਇਹ ਵੀ ਸਿੰਘ ਸਜ ਗਿਆ। ਕੂਕਾ ਹੋਣ ਤੇ ਅੰਗਰੇਜਾਂ ਨੇ ਦਸਤੇ ਅੰਦਾਜ਼ ਕਰ ਲਿਆ। ਸੀ. ਆਈ. ਡੀ. ਉਸ ਉਤੇ ਲਾਈ ਗਈ। ਸਾਜਸ਼ ਕਰਕੇ ਸਿੰਘ ਉਤੇ ਟਕਸਾਲ ਬਨਾਉਣ ਦਾ ਦੋਸ਼ ਲਾ ਕੇ ਗਰਿਫਤਾਰ ਕਰ ਲਿਆ। ਬਿਸ਼ਨ ਸਿੰਘ ਜੋਸ਼ੀ ਰਾਮ ਦੀ ਅਦਾਲਤ ਵਿਚ ਪੇਸ਼ ਹੋਣ ਸਮੇਂ ਜਦ ਗਿਆ ਤਾਂ ਗਲ ਮਾਲਾ, ਸਿਧਾ ਦਸਤਾਰਾ ਵੇਖ ਕੇ ਮਜਿਸਟਰੇਟ ਨੇ ਕੂਕਾ ਸਿੰਘ ਵੇਖ ਕੇ ਸਤਿਗੁਰਾਂ ਦੇ ਮਤੱਲਕ ਭੈੜੇ ਲਫਜ਼ ਆਖੇ ਨਿੰਦਿਆਂ ਕੀਤੀ। ਸਿੰਘ ਨੇ ਕਿਹਾ ਵਾਸਤਾ ਰੱਬ ਦਾ ਮੈਨੂੰ ਕਾਨੂੰਨ ਵਿਚ ਜੋ ਮਰਜ਼ੀ ਕਰ ਲੈ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਮੇਰੇ ਅਕਾਲ ਪੁਰਖ ਦੀ ਨਿੰਦਿਆ ਨਾ ਕਰ, ਮੇਰਾ ਗੁਰੂ ਅਕਾਲ ਪੁਰਖ ਹੈ। ਇਹ ਗੱਲ ਸੁਣ ਕੇ ਮੈਜਿਸਟਰੇਟ ਜੋਸ਼ੀ ਰਾਮ ਹੋਰ ਤੇਜ ਹੋ ਕੇ ਸਤਿਗੁਰਾਂ ਨੂੰ ਬੁਰਾ ਆਖਦਾ ਰਿਹਾ ਤੇ ਦੂਸਰੇ ਦਿਨ ਦੀ ਤਰੀਕ ਪਾ ਦਿਤੀ। ਬਿਸ਼ਨ ਸਿੰਘ ਅਦਾਲਤ ਵਿਚ ਆਇਆ ਤ ਸਫਾ ਜਗ ਮਾਰਕੇ ਮੈਜਿਸਟਰੇਟ ਜੋਸ਼ੀ ਰਾਮ ਦਾ ਸਿਰ ਕੱਟ ਦਿੱਤਾ। ਸਿੰਘ

ਗਰਿਫਤਾਰ ਹੋ ਗਿਆ, ਇਕਬਾਲ ਬਿਆਨ ਦੇ ਦਿਤੇ। *ਸੰਤ ਬਿਸ਼ਨ ਸਿੰਘ ਨਾਮਧਾਰੀ ਸਰਾਫ ਨੂੰ ਸੰਨ ੧੯੭੦ ਨੂੰ ਫਾਂਸੀ ਲਾ ਦਿੱਤਾ। ਜੋਸ਼ੀ ਰਾਮ ਦੇ ਕਤਲ ਕਰਾਉਣ ਵਾਲਾ ਦੋਸ਼ੀ ਸਰਦਾਰ ਕਿਸ਼ਨ ਸਿੰਘ ਆਹਲੂਵਾਲ ਦੇ ਵਰੰਟ ਕੱਢੇ ਗਏ ਜਿਸ ਤੇ ਉਹ ਪੰਜਬ ਛਡ ਕੇ ਨਿਪਾਲ ਚਲਾ ਗਿਆ।

ਸ੍ਰੀ ਸਤਿਗੁਰਾਂ ਦੀ ਭੇਟਾ ਵਿਚ ਮਹਾਰਾਜਾ ਨਿਪਾਲ ਨੇ ਗੁਫੂ ਘੋੜਾ ੧੫੦੦ ਕੀਮਤ ਦਾ ਅਤੇ ਇਕ ਸੌ ਅੱਠ ਨਾਪੇ ਕਸਤੂਰੀ ਦੀ ਮਾਲਾ, ਪੰਜਾਹ ਗਜ ਬਨਾਤ, ਦੋ ਨਿਪਾਲੀ ਖੋਖਰੀਆਂ ਚਾਂਦੀ ਜੜਤ ਸੋਨੇ ਦੇ ਮੁਠੇ ਤੇ ਇਕ ਚੋਗਾ ਬਹੁਤ ਮਾਲੀ ਕੀਮਤ ਦਾ ਜਿਸ ਦੇ ਬੋਝੇ ਵਿਚ ਇਕ ਚਿਠੀ ਸੀ। ਏਹ ਵਸਤਾਂ ਸਤਿਗੁਰਾਂ ਦੀ ਭੇਟਾ ਨਿਪਾਲ ਮਹਾਰਾਜੇ ਵਲੋਂ। ਸੂਬੇ ਦੋਏ ਲੈ ਕੇ ਭੈਣੀ ਸਾਹਿਬ ਆ ਗਏ।

੧੯੨੫ ਵਿਚ ਹੀ ਸਤਿਗੁਰਾਂ ਨੇ ਨਾਇਬ ਸੂਬਾ ਬਾਬਾ ਗੁਰਚਰਨ ਸਿੰਘ ਜੀ ਕਾਬਲ ਵਲ ਤੇ ਰੂਸ ਵਲ ਤਾਲ ਮੇਲ ਮਦਦ ਕਰਨ ਵਾਸਤੇ ਭੇਜ ਦਿਤਾ। ਦੇਸ਼ ਨੂੰ ਆਜਾਦ ਅੰਗਰੇਜ ਤੋਂ ਕਰਾਉਣ ਹਿਤ ਸਤਿਗੁਰੂ ਜੀ ਜਥੇਬੰਦੀ ਹਰ ਤਰ੍ਹਾਂ ਨਾਲ ਕਰਦੇ ਰਹੇ। ਬਾਬਾ ਗੁਰਚਰਨ ਸਿੰਘ ਜੀ ਪੈਦਲ ਪਹਾੜ ਦੇ ਰਸਤੇ ਹੁੰਦੇ ਹਏ ਕਾਬਲ ਇਰਾਨ, ਹਰਾਤ, ਅਫਗਾਨ ਅਸਥਾਨ ਵਿਚ ਮੇਲ ਮਿਲਾਪ ਦਾ ਸੰਦੇਸ਼ ਦੇਂਦੇ ਹੋਏ ਰੂਸ ਚਲੇ ਗਏ। ਬਾਦਸ਼ਾਹ ਨੂੰ ਸਾਰੀ ਯੋਜਨਾ ਜਬਾਨੀ ਦਸ ਦਿਤੀ। ਚਾਰ ਸਾਲ ਤਕ ਉਧਰੇ ਹੀ ਰਹੇ ਬਾਬਾ ਜੀ।

—o—

*ਮੋਤੀ ਬਾਜ਼ਾਰ ਲਾਹੌਰ ਵਿਚ ਉਸ ਦਾ ਮਕਾਨ ਸੀ। ਬਿਸ਼ਨ ਸਿੰਘ ਦੀ ਮਾਤਾ ਨੇ ਬਿਕਰਮ ੧੯੬੨ ਵਿਚ ਮਕਾਨ ਦੀ ਵਸੀਅਤ ਭੈਣੀ ਸਾਹਿਬ ਲੰਗਰ ਦੇ ਨਾਮ ਕਰ ਦਿਤੀ ਜਿਸ ਨੂੰ ਪੰਥ ਦੇ ਮੁਖੀਆਂ ਨੇ ਮੋਤੀ ਬਜ਼ਾਰ ਵਿਚ ਧਰਮਸਾਲਾ ਨਾਮਧਾਰੀ ਅਸਥਾਨ ਵਿਚ ਲੰਗਰ ਮਸ਼ਹੂਰ ਸੀ।

# ਹਿੰਦ ਲਾਟ ਪੰਜਾਬ ਤੇ ਸ੍ਰੀ ਅੰਮ੍ਰਿਤਸਰ

ਅੰਗਰੇਜ਼ ਦੀ ਰਾਜ ਨੀਤੀ ਮਦਾਰੀ ਦੇ ਡੌਰੂ ਵਾਂਗ ਸੀ। ਹਿੰਦੂ ਸਿੱਖ, ਮੁਸਲਮਾਨਾਂ ਨੂੰ ਪਾੜੋ ਅਤੇ ਰਾਜ ਕਰੋ। ਇਸ ਕੁਟਲ ਨੀਤੀ ਨਾਲ ਪੰਜਾਬ ਵਿਚ ਗਊ ਕਸ਼ੀ ਕਰਨ ਦੇ ਐਲਾਨ ਕਰ ਦਿਤੇ। ਸ੍ਰੀ ਅੰਮ੍ਰਿਤਸਰ ਸ੍ਰੀ ਗੁਰੂ ਰਾਮ ਦਾਸ ਜੀ ਦੀ ਪਵਿੱਤ੍ਰ ਨਗਰੀ, ਸਿੱਖਾਂ ਦੇ ਧਰਮ ਪੂਜ ਅਸਥਾਨ ਵਿਚ ਬੁਚੜਖਾਨਾ ਗਊ ਕਸ਼ੀ ਦਾ ਖੋਲ੍ਹ ਦਿਤਾ। ਬੁਚੜ ਤੁਰਕਾਂ ਨੂੰ ਲਾਇਸੰਸ ਦਿਤੇ।

ਬੁਚੜ ਤੁਰਕ ਸ਼ਰੇ ਆਮ ਬਾਜ਼ਾਰ ਵਿਚ ਗਊਆਂ ਮਾਰਦੇ ਅਤੇ ਗਊ ਮਾਸ ਟੋਕਰੇ ਵਿਚ ਪਾ ਕੇ ਬਾਜ਼ਾਰਾਂ ਅਤੇ ਗਲੀਆਂ ਵਿਚ ਹੋਕਰੇ ਮਾਰਕੇ ਵੇਚਦੇ ਸਨ। ਲਾਟ ਹਿੰਦ ਤੋਂ ਬੁਚੜਾਂ ਨੇ ਸਰੋਵਰ ਤੇ ਦਰਬਾਰ ਸਾਹਿਬ ਤੇ ਅਕਾਲ ਤਖਤ ਦੇ ਪਾਸ ਗਊ ਦਾ ਮਾਸ ਵੇਚਣ ਲਈ ਦਰਖਾਸਤ ਮਨਜ਼ੂਰ ਕਰਾ ਕੇ ਗਊ ਮਾਸ ਵੇਚਦੇ ਸੀ। ਇਲਾਂ ਕਾਗਾਂ ਦੀਆਂ ਡਾਰਾਂ ਦੀਆਂ ਡਾਰਾਂ ਹਡੀ ਮਾਸ ਲੈ ਕੇ ਉਡਦੇ ਸੀ। ਕਈ ਵਾਰ ਬੋਟੀਆਂ ਮੋਟੀ ਹੱਡੀਆਂ ਸਰੋਵਰ ਵਿਚ ਡਿਗਦੀਆਂ ਵੇਖ ਕੇ ਨਾਮਧਾਰੀ ਸਿੰਘਾਂ ਵਿਚ ਬੀਰ ਰਸ ਦੇ ਵਲਵਲੇ ਜਾਗ ਪਏ।

ਬੀਹਲਾ ਸਿੰਘ ਜੀ, ਹਾਕਮ ਸਿੰਘ ਜੀ, ਲਹਿਣਾ ਸਿੰਘ ਜੀ, ਫਤਹਿ ਸਿੰਘ ਜੀ, ਝੰਡਾ ਸਿੰਘ ਜੀ, ਲਛਮਣ ਸਿੰਘ ਜੀ, ਮੇਹਰ ਸਿੰਘ ਜੀ, ਭਗਵਾਨ ਸਿੰਘ ਜੀ ਨੇ ਹਥਿਆਰ ਪ੍ਰਾਪਤ ਕਰ ਅੰਮ੍ਰਿਤਸਰ ਦੇ ਗਊਆਂ ਦੇ ਕਾਤਲ ਬੁਚੜ ਕਤਲ ਕਰ ਬਿਕੇ ਅੰਗਰੇਜ਼ਾਂ ਨੇ ਕਾਤਲਾਂ ਦੀ ਤਫਤੀਸ਼ ਕਰਨ ਦੇ ਬਾਅਦ ਅੰਮ੍ਰਿਤਸਰ ਦੇ ਬੰਦੇ ਨਿਰਦੋਸ਼ਾਂ ਨੂੰ ਪਕੜ ਫ਼ਾਂਸੀ ਦੀ ਸਜਾ ਸੁਣਾ ਦਿਤੀ। ਸਤਿਗੁਰਾਂ ਦੇ ਹੁਕਮ ਵਿਚ ਚਾਰ ਸਿੰਘ ਜਾ ਹਾਜ਼ਰ ਹੋਏ ਅੰਮ੍ਰਿਤਸਰ। ਬੁਚੜਾਂ ਦੇ ਕਤਲ ਕਰਨ ਲਈ ਆਪਣਾ ਸਬੂਤ ਦੇ ਕੇ ਬਾਰਾਂ ਬੰਦੇ ਨਿਰਦੋਸ਼ ਫਾਂਸੀ ਚੜ੍ਹਦੇ ਛਡਾ ਤੇ; ਚਾਰੇ ਸਿੰਘ ਨਾਮਧਾਰੀ

੧. ਸ: ਬੀਹਲਾ ਸਿੰਘ ਜੀ ਨਾਰਲੀ





੨. ਭਾਈ ਹਾਕਮ ਸਿੰਘ ਜੀ ਮੋੜੇ

੩. ਭਾਈ ਲਹਿਣਾ ਸਿੰਘ ਜੀ ਪੱਖੋਕੇ ਰੰਧਾਵੇ

੪. ਭਾਈ ਫਤਿਹ ਸਿੰਘ ਜੀ ਅੰਮ੍ਰਿਤਸਰ ਵਾਲੇ

੧੮੭੧ ਦੇ ੧੫ ਦਸੰਬਰ ਰਾਮ ਬਾਗ ਦੇ ਬੋਹੜ ਨਾਲ ਫਾਂਸੀਆਂ ਤੇ ਚਾੜ੍ਹ ਕੇ ਅੰਗਰੇਜ਼ਾਂ ਨੇ ਸ਼ਹੀਦ ਕਰ ਦਿਤੇ।

ਪੰਜਵਾਂ ਸਿੰਘ ਗੰਡਾ ਸਿੰਘ ਜੀ ਕੁਝ ਚਿਰ ਬਾਅਦ ਗ੍ਰਿਫ-ਤਾਰ ਕਰਕੇ ਸ਼ਹੀਦ ਕਰ ਦਿਤਾ, ਰਾਮ ਬਾਗ ਬੋਹੜ ਨਾਲ।

ਸ: ਲਾਲ ਸਿੰਘ ਭਾਲੋਵਾਲ ਤੇ ਸ: ਲਹਿਣਾ ਸਿੰਘ ਲੋਪੋਕੇ ਵਾਲੇ, ਮਿਸਤਰੀ ਲਹਿਣਾ ਸਿੰਘ ਅੰਮ੍ਰਿਤਸਰ ਉਮਰ ਕੈਦ ਕਾਲੇ ਪਾਣੀ ਕਰੇ ਗਏ ਭਗਵਾਨ ਸਿੰਘ ਅੜਬੰਗੀ ਮੇਹਰ ਸਿੰਘ ਜੀ ਫਰਾਰ ਹੋ ਗਏ।

## ਰਾਇਕੋਟ ਵਿਚ ਸਿੰਘ ਸ਼ਹੀਦ

ਲੁਧਿਆਣੇ ਤੋਂ ਤੇਤੀ ਕੁ ਮੀਲ ਰਾਇਕੋਟ ਸ਼ਹਿਰ ਹੈ ਦਸਵੇਂ ਪਾਤਸ਼ਾਹ ਦਾ ਅਸਥਾਨ ਸ਼ਹਿਰ ਦੇ ਲਹਿੰਦੇ ਵਲ ਸੀ। ਬੁਚੜ ਤੁਰਕ ਉਸ ਪਵਿਤਰ ਅਸਥਾਨ ਦੇ ਪਾਸ ਗਊਆਂ ਨੂੰ ਕਤਲ ਕਰ ਬਜਾਰ ਵਿਚ ਸਰੇਆਮ ਮਾਸ ਵੇਚਦੇ ਸੀ। ਗਊਆਂ ਦੀਆਂ ਹਡੀਆਂ ਇਲਾਂ ਤੇ ਕਾਂ ਚੁਕ ਗੁਰਦਵਾਰੇ ਵਿਚ ਟਾਹਲੀ ਦਾ ਰੁਖ ਸੀ ਬੈਠਕੇ ਹਡੀਆਂ ਚੁਕ ਥੜੇ ਸਾਹਿਬ ਤੇ ਡੇਗ ਦਿੰਦੇ।

ਪਿਥੋ ਦੇ ਪਿੰਡ ਦੇ ਨਾਮਧਾਰੀ ਸਿੰਘ ਰਾਏਕੋਟ ਦੇ ਬਜਾਰ ਵਿਚ ਲੰਘਦੇ ਜਾ ਰਹੇ ਸੀ ਹੰਕਾਰੀ ਤੁਰਕਾਂ ਨੇ ਤਾਨੇ ਮਾਰੇ ਸਿੰਘ ਵਾਪਸ ਆ ਗਏ ਗੁਰਦਵਾਰੇ ਉਸ ਥਾਂ ਦੀ ਬੇਅਦਬੀ ਵੇਖ ਕੇ ਬੀਰ ਰਸ ਦੇ ਵਲਵਲੇ ਜਾਗ ਪਏ ਹਥਿਆਰ ਪ੍ਰਾਪਤ ਕਰ ਕੇ ਬੁਚੜ ਕਤਲ ਕਰ ਦਿਤੇ ਅੱਠਾਂ ਸਿੰਘਾਂ ਨੇ। ਪਿਥੋ ਦੇ ਸਿੰਘ ਪਕੜ ਗਏ ਮੰਗਲ ਸਿੰਘ ਜੀ ਜਥੇਦਾਰ ਗੁਰਮੁਖ ਸਿੰਘ ਜੀ ਮਸਤਾਨ ਸਿੰਘ ਤਿੰਨ ਸਿੰਘ ਰਾਏਕੋਟ ਦੇ ਬਸੀਆਂ ਵਾਲੇ ਦਰਵਾਜੇ ਫਾਂਸੀ

ਸ੍ਰੀ ਅੰਮ੍ਰਿਤਸਰ ਜੀ ਰਾਮ ਬਾਗ ਬੋਹੜ ਨਾਲ ਸ਼ਹੀਦ ਹੋ ਰਹੇ ਸਿੰਘ

੧. ਭਾਈ ਬੀਹਲਾ ਸਿੰਘ ਜੀ, ੨. ਭਾਈ ਹਾਕਮ ਸਿੰਘ ਜੀ



੩. ਭਾਈ ਲਹਿਣਾ ਜੀ, ੪. ਭਾਈ ਫਤਹ ਸਿੰਘ ਜੀ ।

ਇਸ ਬਲਾਕ ਦੀ ਸੇਵਾ ਸੰਤ ਆਤਮਾ ਸਿੰਘ ਜੀ ਰਮੇਸ਼ ਨਗਰ, ਨਵੀਂ ਦਿੱਲੀ ਵਾਲ਼ੇ ਨੇ ਕਰਾਈ ।

ਤੇ ਚਾਹੜ ਸ਼ਹੀਦ ਕਰ ਦਿਤੇ ੧੯੭੧ ਈਸਵੀ ੫ ਅਗਸਤ ਨੂੰ ।



## ਬਾਬਾ ਸੂਬਾ ਗਿਆਨੀ ਸਿੰਘ ਜੀ

ਏਹ ਬਾਬਾ ਜੀ ਸੂਬੇ ੨੨ ਵਿਚੋਂ ਵਿਦਿਆਮਾਨ ਸੀ ਅੰਗਰੇਜ਼ ਦੀਆਂ ਅਖਾਂ ਵਿਚ ਮਿਰਚਾਂ ਵਾਂਗ ਰੜਕਦੇ ਸੀ ਰਾਏ ਕੋਟ ਦੇ ਬੁਚੜ ਕਤਲ ਕਰਾਣ ਦੀ ਸਾਜਸ਼ ਕਰਕੇ ਲੁਧਆਣੇ ਲੈ ਆਏ ਸੂਬਾ ਬਾਬਾ ਗਿਆਨੀ ਸਿੰਘ ਜੀ ਮੰਡੀ ਵਡੀ ਸ: ਰਤਨ ਸਿੰਘ ਜੀ ਨਾਈ ਵਾਲ ਤੇ ਦੋਹਾਂ ਨਿਰਦੋਸ਼ਾਂ ਬੇਦੋਸ਼ੇ ਸਿੰਘਾਂ ਨੂੰ ਲੁਧਿ-ਆਣੇ ਜੇਹਲ ਦੇ ਮੂਹਰੇ ਖੜੇ ਰੁਖ ਪਿਪਲਾਂ ਤੇ ਫਾਂਸੀ ਦੇ ਰਸੇ ਬੰਨ ਕੇ ਫਾਂਸੀ ਤਿਆਰ ਕਰ ਸ਼ਹੀਦ ਕਰ ਦਿਤੇ । ੧੯੭੧ ਨਵੰਬਰ ੨੬ ਨੂੰ ।

ਆਪਣੀ ਜਨਮ ਭੂਮੀ ਧਰਤੀ ਨੂੰ ਅਜਾਦ ਕਰਾਉਣ ਵਾਲੇ ਦੇਸ਼ ਭਗਤਾਂ ਦੀ ਸ਼ਹੀਦੀ ਨੇ ਸਾਰੇ ਪੰਜਾਬ ਦੇ ਨਾਮਧਾਰੀ ਸਿੰਘਾਂ ਵਿਚ ਜੋਸ਼ ਭਰ ਦਿਤਾ ।

ਦੇਸ਼ ਅਜ਼ਾਦੀ ਦਾ [illegible] ਦਲ ਨੇ ਜਨਮ ਭੂਮੀ ਦੇ ਗੁਲਾਮੀ ਦੇ ਸੰਗਲ ਤੋੜਨ ਵਾਸਤੇ ਆਪਣੀ ਜਵਾਨੀ ਨਿਛਾਵਰ ਕਰ ਦਿਤੀ ।



## ਦੇਸ਼ ਗੱਦਾਰ ਕੌਮ ਘਾਤੀ

ਅੰਗਰੇਜ਼ਾਂ ਤੋਂ ਲਾਲਚ ਤੇ ਜਾਗੀਰਾਂ ਦੇ ਨਰੈਣ ਸਿੰਹ ਐਸ. ਓ. ਈ.ਫਤੇਹਗੜ੍ਹ ਚੂੜੀਆਂ,ਮਾਨ ਸਿੰਹ,ਜਿਲਾ ਫੀਰੋਜ਼ਪੁਰ ਦਾ ਮੈਜਿਸਟਰੇਟ ਲਹਿਣਾ ਸਿੰਹ ਤਸੀਲਦਾਰ, ਅੰਮ੍ਰਿਤਸਰ ਸਾਹਵਾ ਚੌਧਰੀ, ਰੁੜਕਾ ਜ਼ਿਲਾ ਲੁਧਿਆਣਾ, ਸੁੰਦਰ ਸਿੰਘ ਨਿਹੰਗ, ਅਨੰਦ ਪੁਰ, ਗੁਲਾਬਾ ਮੁਕਬਰ ਮਹਿਰਾਣਾ ਮਹੰਤ ਗੁਲਾਬ ਸਿੰਘ ਘੋਲੀਆ ਮੋਗਾ, ਜੈਮਲ

ਸਰਦਾਰ ਰੜ, ਭੂਪਾ ਨੰਬਰਦਾਰ ਰੜ, ਉਤਮ ਸਿੰਹ ਠਾਣੇਦਾਰ ਵਡੀ ਮੰਡੀ, ਕਾਹਨ ਸਿੰਹ ਜਟ ਕਮਾਲ ਪੁਰ ਜ਼ਿਲਾ ਲੁਧਿਆਣਾ, ਦਲੂ ਤੇ ਰਾਮੋ, ਛੀਨੀ ਵਾਲ, ਜ਼ਿਲਾ ਲੁਧਿਆਣਾ, ਰਾਮ ਰਾਈਆਂ, ਮਹੰਤ ਮਨਸੂਰਾਂ ਤੇ ਦੇਵਾ ਸਿੰਘ ਜੱਜ ਪਟਿਆਲਾ, ਖਲੀਫਾ ਮੁਹੰਮਦ ਹੁਸੈਨ ਅਮਰ ਗੜ੍ਹ, ਮਾਨ ਸਿੰਹ ਠਾਣੇਦਾਰ ਕਲਾਲ ਠਾਣਾ ਡੇਹਲੋਂ, ਸਦਾਰ ਜੈ ਸਿੰਹ ਲੋਹਗੜ੍ਹ, ਵਜ਼ੀਰਾ ਰਾਮ ਚੌਕੀਦਾਰ ਮਠੱਡੇ, ਜ਼ਿਲਾ ਜਾਲੰਧਰ, ਗੇਂਦਾ ਮੁਕਬਰ, ਹੀਰਾਂ ਦਾ ਪੁਰ, ਸੇਢਾ ਸਿੰਹ ਸਫੈਦ ਪੋਸ਼, ਰਾਇ ਪੁਰ ਜ਼ਿਲਾ ਲੁਧਿਆਣਾ, ਤਪਾ ਸ਼ਿੰਘ ਨਿਹੰਗ, ਅਕਾਲ ਤਖਤ ਅੰਮ੍ਰਿਤਸਰ ।

ਮੁਕਤਸਰ ਦੇ ਪੁਜਾਰੀ, ਅੰਮ੍ਰਿਤਸਰ ਦੇ ਅਕਾਲ ਤਖਤੀ ਨਿਹੰਗ, ਅਨੰਦ ਪੁਰ ਦੇ ਸੋਢੀ ਤੇ ਪੁਜਾਰੀ, ਮਹੰਤ ਲਹਿਣਾ ਸਿੰਘ ਜੀ ਆਦਿ ਪਿੰਡਾਂ ਦੇ ਨੰਬਰਦਾਰ ਸਫੈਦ ਪੋਸ਼ ਜੈਲਦਾਰ ਚੌਂਕੀਦਾਰ, ਨਾਮਧਾਰੀ ਪੰਥ ਦੇ ਵੈਰੀਆਂ ਨੇ ਅੰਗਰੇਜ਼ ਨੂੰ ਦਸਿਆ ।

ਕੂਕੇ ਸਿੰਘ ੧੮੫੭ ਨਾਲੋਂ ਵਧ ਗਦਰ ਪਾ ਦੇਣਗੇ ਨਾਮਧਾਰੀ ਪੰਥ ਨੂੰ ਖਤਮ ਕਰਨ ਵਾਸਤੇ। ਜੋ ਕੁਝ ਕੀਤਾ ਦੇਸ ਗਦਾਰਾਂ ਨੇ ਦੇਸ ਦੇ ਅਜਾਦ ਕਰਨ ਵਾਲੇ ਦੇਸ ਭਗਤਾਂ ਕੂਕਿਆਂ ਸਿੰਘਾਂ ਨਾਲ ਬੇਦੋਸ਼ ਬਾਬਾ ਗਿਆਨੀ ਸਿੰਘ ਸਰਦਾਰ ਰਤਨ ਸਿੰਘ ਸ਼ਹੀਦ ਕਰਾ ਦਿਤੇ ।

ਸਰਦਾਰ ਹੀਰਾ ਸਿੰਘ ਜੀ ਤੇ ਲਹਿਣਾ ਸਿੰਘ ਜੀ ਸਕਰੋਧੀ ਵਾਲਿਆਂ ਨੇ ਮਸਤਾਨਾ ਦਲ ਤਿਆਰ ਕੀਤਾ ਅੰਗਰੇਜ਼ ਤੋਂ ਭਾਰਤ ਦੇਸ਼ ਛੁਡਾਣ ਦੀ ਯੋਜਨਾ ਬਣਾ ਕੇ ਪੰਜਾਬ ਰਿਆਸਤਾਂ ਨੂੰ ਆਪਣੇ ਪਿਆਰ ਅਸਰ ਹੇਜ ਕਰਕੇ ਅੰਗਰੇਜ਼ਾਂ ਨੂੰ ਭਾਰਤੋਂ ਕਢੋ, ਮਸਤਾਨ ਦਲ ਜਥਾ ਭੈਣੀ ਸਾਹਿਬੋਂ ੧੯੨੯ ਨੂੰ ਝੰਡਾ ਦੇਸ ਅਜ਼ਾਦੀ ਦਾ ਲੈਕੇ ਮਲੋਟ ਤੋਂ ਹਥਿਆਰ ਪਰਾਪਤ ਕਰਕੇ ਛੋਟੀ ਜਿਹੀ ਰਿਆਸਤ ਕੋਟਲਾ ਮਲੇਰ ਤੋਂ ਹਥਿਆਰ ਪ੍ਰਾਪਤ ਕਰਨ ਗਿਆ ਤੇ ਬੂਚੜ ਗਊ ਘਾਤਕਾਂ ਨੂੰ ਪਾਰ ਕਰ ਦਿਤਾ।

ਪਠਾਣ ਫੌਜ ਨਾਲ ਸਿੰਘਾਂ ਦਾ ਜੰਗ ਹੋਣ ਲਗਾ ਫੌਜ ਕਿਲੇ ਵਿਚ ਜਾ ਲੁਕੀ ਸਿੰਘ ਰੜ੍ਹ ਪਿੰਡ ਤੇ ਸ਼ੇਰ ਪੁਰ ਗਿਰਫਤਾਰ ਕਰਕੇ ਮਲੇਰ ਕੋਟਲਾ ਦੇ ਪਰੇਟ ਗਰਾਉਂਡ ਵਿਚ ਨੌਂ ਤੋਪਾਂ ਸੀ, ਤੇ ਸਤਾਂ ਤੋਪਾਂ ਨਾਲ ਅੰਗਰੇਜ਼ਾਂ ਨੇ ਮਸਤਾਨੇ ਸਿੰਘ ਬਿਨਾਂ ਬਿਆਨ ਕੋਈ ਮੁਕਦਮਾਂ ਨਾ ਕੀਤਾ। ਅੰਨੇਵਾਹ ਤੋਪਾਂ ਨਾਲ ਸ਼ਹੀਦ ਕੀਤੇ।



# ਸ਼ਹੀਦਾਂ ਸਿੰਘਾਂ ਦੇ ਨਾਮ

ਸ: ਹੀਰਾ ਸਿੰਘ ਜਥੇਦਾਰ, ਸ: ਲਹਿਣਾ ਸਿੰਘ ਜਥੇਦਾਰ, ਸ: ਅਨੂਪ ਸਿੰਘ, ਮਿਤ ਸਿੰਘ, ਕਟਾਰ ਸਿੰਘ, ਪਰਸਾ ਸਿੰਘ, ਰਤਨ ਸਿੰਘ, ਸੋਭਾ ਸਿੰਘ, ਧਿਆਨ ਸਿੰਘ, ਭੂਪ ਸਿੰਘ, ਵਰਿਆਮ ਸਿੰਘ ਨਿਕਾ ਸਿੰਘ, ਕਾਹਲਾ ਸਿੰਘ, ਹਰਨਾਮ ਸਿੰਘ; ਕੇਸਰ ਸਿੰਘ, ਨਰਾਇਣ ਸਿੰਘ, ਗੁਜਰ ਸਿੰਘ, ਨੰਦ ਸਿੰਘ ਜਥੇਦਾਰ, ਉਦਮ ਸਿੰਘ ਸਜਾਨ 'ਸਿੰਘ, ਸ਼ਿਆਮ ਸਿੰਘ, ਜਵਾਹਰ ਸਿੰਘ, ਸਧਾ ਸਿੰਘ, ਜਵਾਹਰ ਸਿੰਘ, ਵਰਿਆਮ ਸਿੰਘ, ਰਤਨ ਸਿੰਘ, ਹਰਨਾਮ ਸਿੰਘ, ਸ: ਵਰਿਆਮ ਸਿੰਘ, ਨਥਾ ਸਿੰਘ. ਰਤਨ ਸਿੰਘ, ਨਰਾਇਣ ਸਿੰਘ. ਗੁਰਦਿਤ ਸਿੰਘ, ਹਰਨਾਮ ਸਿੰਘ ਭੁਯੰਗੀ, ਸਧਾ ਸਿੰਘ, ਹੀਰਾ ਸਿੰਘ ਹਰਨਾਮ ਸਿੰਘ, ਅਤਰ ਸਿੰਘ, ਬਿਸ਼ਨ ਸਿੰਘ ਭੁਯੰਗੀ, ਸ਼ੇਰ ਸਿੰਘ. ਭੂਪ ਸਿੰਘ, ਸਹੇਲ ਸਿੰਘ, ਉਤਮ ਸਿੰਘ, ਚੜ੍ਹਤ ਸਿੰਘ, ਗੁਰਮੁਖ ਸਿੰਘ ਮੀਹਾਂ ਸਿੰਘ, ਜੀਵਨ ਸਿੰਘ, ਮੀਹਾਂ ਸਿੰਘ, ਹਜ਼ਾਰਾ ਸਿੰਘ, ਪਰੇਮ ਸਿੰਘ, ਅਲਬੇਲ ਸਿੰਘ, ਰੂੜ ਸਿੰਘ, ਹੀਰਾ ਸਿੰਘ, ਭਗਤ ਸਿੰਘ, ਜੈਮਣ ਸਿੰਘ, ਜਵਾਹਰ ਸਿੰਘ, ਗੁਰਮੁਖ ਸਿੰਘ ਜਥੇਦਾਰ, ਗੁਰਦਿਤ ਸਿੰਘ, ਭੂਪ ਸਿੰਘ, ਬੇਲਾ ਸਿੰਘ, ਖੜਰਾ ਸਿੰਘ, ਧਿਆਨ ਸਿੰਘ, ਹਰਨਾਮ ਸਿੰਘ, ਵਰਿਆਮ ਸਿੰਘ ਜਥੇਦਾਰ, ਮਘਾਸਿੰਘ, ਬਾਗਾ ਸਿੰਘ, ਅਤਰ ਸਿੰਘ, ਸੋਭਾ ਸਿੰਘ ਜਥੇਦਾਰ, ਵਰਿਆਮ ਸਿੰਘ, ਸੁਜਾਨ

ਸਿੰਘ; ਨਥਾ ਸਿੰਘ, ਦਲੀਪ ,ਸਿੰਘ, ਹਰੀ ਸਿੰਘ. ਗੋਰਖਾ ਸਿੰਘ, ਨਿਧਾਨ ਸਿੰਘ, ਬੀਰ ਸਿੰਘ, ਹਰਨਾਮ ਸਿੰਘ, ਨਰਾਇਣ ਸਿੰਘ, ਜਗ ਸਿੰਘ, ਦੇਵਾ ਸਿੰਘ, ਹਾਕਮ ਸਿੰਘ, ਵਜੀਰ ਸਿੰਘ, ਸੋਢਾ ਸਿੰਘ, ਬੇਲਾ ਸਿੰਘ, ਕਾਹਨ ਸਿੰਘ, ਨਰਾਇਣ ਸਿੰਘ, ਕਾਹਨ ਸਿੰਘ ਨਰਾਇਣ ਸਿੰਘ, ਅਤਰ ਸਿੰਘ ।

ਚਾਰ ਸਿੰਘ ਕਾਲੇ ਪਾਣੀ ਉਮਰ ਕੈਦ, ਗਿਆਨ ਸਿੰਘ, ਸਮਣ ਸਿੰਘ, ਮੇਹਰ ਸਿੰਘ, ਭਗਵਾਨ ਸਿੰਘ ਜੀ ।



## ਤੋਪਾਂ ਨਾਲ ਸਿੰਘ ਸ਼ਹੀਦ ਹੋਣ ਤੇ ਦੇਸ ਗਦਾਰਾਂ ਨੂੰ ਇਨਾਮ

| | |
|---|---|
| ਨਿਆਜ਼ ਅਲੀ ਨਾਜ਼ਮ ਪਟਿਆਲਾ | ੧੦੦੦ |
| ਪੰਜਾਬ ਸਿਹੁੰ ਦਰਬਾਰੀ | ੩੦੦ |
| ਜੈਮਲ ਮੁਕਬਰ | ੨੦੦ |
| ਉਤਮ ਸਿਹੁੰ ਠਾਣੇਦਾਰ | ੫੦ |
| ਰਤਨ ਸਿੰਘ | ੫੦ |
| ਮਸ਼ਤਾਨ ਅਲੀ | ੧੦੦ |



## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਸੂਬੇ ਗ੍ਰਿਫਤਾਰ

ਮਸਤਾਨਾ ਦਲ ਦੇਸ ਅਜ਼ਾਦ, ਝੰਡਾ ਲੈਕੇ ੧੩ ਜਨਵਰੀ ੧੮੭੧ ਨੂੰ ਮਲੇਰ ਕੋਟਲੇ ਆ ਗਏ । ਪੰਦਰਾਂ ਜਨਵਰੀ ਨੂੰ ਸੂਬਾ ਲਖਾ ਸਿੰਘ ਜੀ ਨਾਲ ਸੂਬਾ ਸਾਹਬ ਸਿੰਘ, ਜੀ ਘੋੜੀਆਂ ਉਤੇ ਲੁਧਿਆਣੇ ਪੁਜੇ। ਡੀ. ਸੀ. ਪਾਸ ਰਪਟ ਲਿਖਾਈ ਗਈ ਅਤੇ

ਮਲੇਰ ਕੋਟਲੇ ਦੇ ਰਕੜ ਵਿਚ ਦੇਸ਼ ਆਜ਼ਾਦੀ ਦੇ ਨੇਤਾ ਨਾਮਧਾਰੀ ਸਿੰਘ ਛਾਤੀਆਂ ਤਾਣ ਕੇ



ਤੋਪਾਂ ਮੋਹਰੇ ਸ਼ਹੀਦ ਹੋ ਰਹੇ ਭਾਈ ਹਰਨਾਮ ਸਿੰਘ ਜੀ ਤੇ
ਭੁਜੰਗੀ ਬਿਸ਼ਨ ਸਿੰਘ ਅੰਗਰੇਜ਼ ਦੀ ਦਾੜ੍ਹੀ
ਫੜਦਾ ਹੈ ਸ਼ਹੀਦੀ ਪੌਣ ਲਈ

ਇਸ ਬਲਾਕ ਦੀ ਸੇਵਾ ਸੰਤ ਭੂਮ ਸਿੰਘ ਡੱਬ ਵਾਲੀ ਜ਼ਿਲਾ ਹਿਸਾਰ ਨੇ ਕਰਾਈ।

ਬਾਦ ਦੋਵੇਂ ਸੂਬੇ ਗਿਰਫਤਾਰ ਕਰ ਕੇ ਹਵਾਲਾਟ ਬੰਦ ਕਰ ਦਿਤੇ। ੧੭—੧੮ ਜਨਵਰੀ ਨੂੰ ਸਿੰਘ ਮਲੇਰ ਕੋਟਲੇ ਵਿਚ ਮਸਤਾਨਾ ਦਲ ਮਿਸਟਰ ਕਾਵਨ ਕਮਿਸ਼ਨਰ ਲੁਧਿਆਣੇ ਨੇ ਸ਼ਹੀਦ ਕਰ ਦਿਤੇ, ੧੯ ਜਨਵਰੀ ਨੂੰ ਭੈਣੀ ਸਾਹਿਬ ਤੋਂ ਲੁਧਿਆਣੇ ਬੁਲਾਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਬਾ ਸੂਬਾ ਜਵਾਹਰ ਸਿੰਘ ਜੀ ਸੂਬਾ ਬਰਮਾ ਸਿੰਘ ਜੀ, ਅਤੇ ਨਾਨੂੰ ਸਿੰਘ ਜੀ ਲਾਂਗਰੀ ਸਤਿਗੁਰ ਜੀ ਆ ਗਏ।

੨੦ ਜਨਵਰੀ ਦੀ ਸਵੇਰ, ਸਤਿਗੁਰੂ ਜੀ ਦੇ ਨਾਲ ਸੂਬੇ ਮਿਸਟਰ ਜੈਕਸਨ ਦੀ ਗਾਰਦ ਹੇਠ ਸਪੈਸ਼ਲ ਰੇਲ ਤੇ ਅਸਵਾਰ ਕਰਕੇ ਪਰਾਗ ਰਾਜ ਦੇ ਕਿਲੇ ਵਿਚ ਨਜ਼ਰ ਬੰਦ ਕਰਕੇ ਗੋਰਿਆਂ ਦੇ ਗੋਰਿਆਂ ਦੇ ਪਹਿਰੇ ਲਾਏ ਗਏ।

## ਹੋਰ ਸੂਬੇ:—

੧. ਸੂਬਾ ਕਾਹਨ ਸਿੰਘ ਜੀ ੧੯ ਜਨਵਰੀ ਨੂੰ ਮੂਲਾਂ ਪੁਰ ਪਿੰਡ ਗਏ ਸੀ ਰਿਆਸਤ ਕੋਟਲਾ ਤੋਂ ਗਿਰਫਤਾਰ ਕੀਤੇ।
੨. ਸੂਬਾ ਮਲੂਕ ਸਿੰਘ ਜੀ ਨਹਿਰ ਦੇ ਠੇਕੇਦਾਰ ਸਨ। ਬੁਲਾਕੇ ਗਿਰਫਤਾਰ ਕਰ ਲਏ।
੩. ਸੂਬਾ ਹੁਕਮਾ ਸਿੰਘ ਜੀ
੪. ਸੂਬਾ ਮਾਨ ਸਿੰਘ ਜੀ
੫. ਸੂਬਾ ਰੂੜ ਸਿੰਘ ਜੀ ਭੈਣੀ ਸਾਹਿਬੋਂ ਗਿਰਫਤਾਰ ਕੀਤੇ ਗਏ ਸਾਰੇ ਨੌਂ ਸੂਬੇ ਪਰਾਗ ਰਾਜ ਕਿਲੇ ਸਤਿਗੁਰਾਂ ਪਾਸ ਨਜ਼ਰਬੰਦ ਸਨ।

ਸ: ਮੰਗਲ ਸਿੰਘ ਨਾਇਬ ਸੂਬੇ ਬਿਸ਼ਨ ਪੁਰੇ ਤੋਂ ਗ੍ਰਿਫਤਾਰ ਕਰਕੇ; ਪਟਿਆਲੇ ਦੇ ਬਹਾਦਰ ਗੜ੍ਹ ਕਿਲੇ ਵਿਚ ਕੁਝ ਦਿਨ

ਨਜ਼ਰ ਬੰਦ ਕਰਕੇ ਸਤਿਗੁਰਾਂ ਪਾਸ ਪ੍ਰਾਗਰਾਜ ਘਲ ਦਿਤਾ ।



# ਗੁਰਦੁਆਰੇ ਸ੍ਰੀ ਭੈਣੀ ਸਾਹਿਬ ਦੀ ਤਲਾਸ਼ੀ

ਕਰਨਲ ਅੰਗਰੇਜ਼ ਬੇਲੀ ਸਾਹਬ ਦੀ ੪੦ ਫੌਜੀ ਘੋੜ ਚੜੇ ਗੋਰਖਾ ਪਲਟਨ ਦੇ, ਤੇ ਪੁਲਸ ਹਥਿਆਰ ਬੰਦ, ਭੈਣੀ ਸਾਹਿਬ ਆਏ । ਜਿਨ੍ਹਾਂ ਦੇ ਨਾਲ ਪਟੜੀ ਫੇਰ ਪਿੰਡਾਂ ਤੋਂ ਜੈਲਦਾਰ, ਨੰਬਰਦਾਰ ਚੌਕੀਦਾਰ, ਸਫੈਦ ਪੋਸ਼ ਅਤੇ ਬਹੁਤ ਸਾਰੇ ਬੰਦੇ ਨਾਲ ਆਏ ।

ਗੁਰਦੁਆਰੇ ਵਿਚੋਂ ਸਿੰਘਾਂ ਨੂੰ ਤੇ ਬਿਰਧਾਂ, ਮਾਈਆਂ ਬਾਲ ਬਚਿਆਂ ਨੂੰ ਬਾਹਰ ਕੱਢ ਦਿਤਾ । ਦੂਰ ਜਾਕੇ ਬਿਠਾ ਦਿਤੇ । ਸਿੰਘਾਂ ਨੂੰ ਬਸਤਰ ਆਦਿਕ ਵੀ ਚੁਕਣ ਨਾ ਦਿਤਾ । ਠੰਢੀ ਪੌਣ ਵਿਚ ਖੁਲ ਮਦਾਨ ਵਿਚ ਸਿੰਘਾਂ ਤੇ ਨੰਗੀ ਤਲਵਾਰ ਦੇ ਪਹਿਰੇ ਲਾ ਦਿਤੇ ।

ਤਲਾਸ਼ੀ ਵਿਚ ਪੰਦਰਾਂ ਹਜ਼ਾਰ ਮੋਹਰਾਂ ਧਰਤੀ ਵਿਚੋਂ ਕੱਢੀਆਂ ਗਈਆਂ, ੪ ਸਫਾ ਜੰਗ ਦਾਤਣਾਂ ਵਾਲੇ, ੨੬ ਚੱਕਰ ਤੇ ਕੁਹਾੜੀਆਂ, ੬ ਗੰਡਾਸੇ, ਪਠੇ ਕੁਤਰਨ ਵਾਲੇ, ੧ ਸੰਦੂਕ ਪੇਟੀ ਜਿਸ ਵਿਚ ਕੀਮਤੀ ਬਸਤਰ, ਦੁਸ਼ਾਲੇ ਰੇਸ਼ਮੀ ਸਨ । ਸੋਨੇ ਤੇ ਚਾਂਦੀ ਦੇ ਜੇਵਰ ਸਮੇਤ । ੨ ਨਿਪਾਲੀ ਖੋਖਰੀਆਂ ਸੋਨੇ ਦੇ ਮੁਠੇ ਵਾਲੀਆਂ । ੧ ਮਾਲਾ, ੧੦੮ ਇਕ ਸੌ ਅਠ ਨਾਪੇ ਕਸਤੂਰੀ ਦੇ ਕਾਬੂ ਕਰ ਕੇ ਮੋਹਰਾਂ ਲਵਾ ਕੇ ਲੁਧਿਆਣੇ ਸਰਕਾਰੀ ਤੋਸ਼ੇ ਖਾਨੇ ਵਿਚ ਜਮ੍ਹਾਂ ਕਰ ਦਿਤੀਆਂ ।

ਗੁਰਦੁਆਰੇ ਦੇ ਮੰਦਰਾਂ ਦੇ ਕਿਵਾੜ ਬੰਦ ਕਰ ਦਿਤੇ । ਜਿੰਦਰੇ ਲਾ ਕੇ, ਮੋਹਰਾਂ ਜਿੰਦਿਆਂ ਤੇ ਲਾ ਕੇ । ਉਮਰਾਓ ਅਲੀ ਇੰਨਸਪੈਕਟਰ ਦੇ ਅਧੀਨ ੨੦ ਆਦਮੀ ਪੁਲਸ 'ਦੇ ਸਿਪਾਹੀ ਗੁਰਦੁਆਰੇ ਦੇ ਬੂਹੇ ਅਗੇ ਪਹਿਰੇ ਲਾਏ ਗਏ ।

ਗਿਰਫਤਾਰ ਸਿੰਘ ਤੇ ਸਿੰਘਣੀਆਂ ਨੂੰ ਨਿਰਾਹਾਰ ਪੁਲਸੀ ਪਹਿਰੇ ਵਿਚ ਤੋਰ ਕੇ ਲੁਧਿਆਣੇ ਲਿਆ ਕੇ ਹਵਾਲਾਟ ਅੰਦਰ ਦੇ

ਦਿਤੇ ਇਕ ਸੌ ਪੰਜਾਹ ਦੇ ਕਰੀਬ।

ਕੁਝ ਸਿੰਘਾਂ ਦੇ ਨਾਮ:—

ਸੂਬਾ ਗੋਪਾਲ ਸਿੰਘ ਜੀ ਭੈਣੀ ਸਾਹਿਬ।

ਸੂਬਾ ਖਜਾਨ ਸਿੰਘ ਸੀ ਲਧਾਣਾ ਜ਼ਿਲਾ ਜਾਲੰਧਰ।

ਸ: ਹੀਰਾ ਸਿੰਘ ਜੀ ਸਢੌਰਾ।

ਹਰਨਾਮ ਸਿੰਘ ਵੱਡੀ ਮੰਡੀ।

ਸੂਬਾ ਸਮੁੰਦ ਸਿੰਘ ਜੀ ਖੋਟੇ ਪਿੰਡ ਗੁਰੂ ਸਰ।

ਧਰਮ ਸਿੰਘ ਜੀ ਰੁੜਕੀ ਅੰਬਾਲਾ।

ਸ: ਅਤਰ ਸਿੰਘ ਜੀ ਲੋਹਗੜ੍ਹ ਜ਼ਿਲਾ ਲੁਧਿਆਣਾ।

ਗੁਰਮੁਖ ਸਿੰਘ ਜੀ ਕੂਕਿਆਂ ਦਾ ਚੱਕ ਰਿਆਸਤ ਕੋਟਲਾ ਰਾਗੀ ਸਿੰਘ, ਭਧੌੜ ਵਾਲੇ ਆਦਕ।

੨੦ ਜਨਵਰੀ ਨੂੰ ਸਵੇਰੇ ਇਕ ਸੌ ਪੰਜਾਹ ਸਿੰਘਾਂ ਨੂੰ ਨਿਰਨੇ-ਹਾਰ ਲੁਧਿਆਣੇ ਲੈ ਆ ਕੇ ਹਵਾਲਾਟ ਦਿਤਾ ਗਿਆ।

ਸਤਿਗੁਰਾਂ ਦੇ ਪਿਤਾ ਬਾਬਾ ਜਸਾ ਸਿੰਘ ਜੀ ੯੦ ਸਾਲਾਂ ਦੀ ਉਮਰ ਦੇ।

ਸਤਿਗੁਰਾਂ ਦੀ ਸਪੁਤਰੀ ਬੀਬੀ 'ਨੰਦਾਂ ਜੀ।

ਸ੍ਰੀ ਗੁਰੂ ਹਰੀ ਸਿੰਘ ਜੀ ਬੁਧ ਸਿੰਘ ਰੂਪ ਵਿਚ।

ਵਰਿਆਮ ਸਿੰਘ ਤੇ ਮਖਣ ਸਿੰਘ ਊਠ ਤੇ ਗਊਆਂ ਮਝਾਂ ਦੇ ਸਾਂਭਣ ਵਾਸਤੇ।

੧੧ ਬਿਰਧ ਬਾਬੇ ਜੋ ਤੁਰ ਨਹੀਂ ਸੀ ਸਕਦੇ ਗੁਰਦੁਆਰੇ ਤੋਂ ਬਾਹਰ ਤਬੇਲੇ ਵਿਚ ਛਡੇ ਗਏ।

ਲੁਧਿਆਣੇ ਗਿਰਫਤਾਰ ਸਿੰਘਾਂ ਨੂੰ ਪੁਲਸ ਦੇ ਸਿਪਾਹੀਆਂ ਨਾਲ ਆਪੋ ਆਪਣੇ ਪਿੰਡਾਂ ਵਿਚ ਘਲਕੇ ਨਜ਼ਰ ਬੰਦ ਕਰ ਦਿਤੇ।

ਨੰਬਰਦਾਰਾਂ ਦੇ ਸਪੁਰਦ, ਅਤੇ ਠਾਣੇਦਾਰਾਂ ਦੀ ਨਿਗਰਾਨੀ ਕਰ ਦਿਤੀ। ਹਰ ਪਿੰਡ ਦਾ ਕੂਕਾ ਸਿੰਘ ਨਜ਼ਰਬੰਦ ਕਰ ਦਿਤਾ।

ਬਾਹਰ ਜਾਣ ਸਮੇਂ ਠਾਣੇ ਇਤਲਾਹ ਦੇਣ ਤਾਂ ਜਾਣ, ਹਰ ਸਿੰਘ ਦੀ ਰਾਤ ਵੇਲੇ ਤਿੰਨ ਵਾਰ ਚੌਕੀਦਾਰ ਹਾਜ਼ਰੀ ਲੈਂਦਾ। ਅਠਵੇਂ ਦਿਨ ਠਾਣੇਆਂ ਵਿਚ ਰਿਪੋਟ ਪੁਚਾਉਂਦੇ ਸੀ।

ਸਿਖ ਰਿਆਸਤਾਂ ਨਾਭਾ, ਪਟਿਆਲਾ, ਸੰਗਰੂਰ, ਮਲੇਰ ਕੋਟਲਾ, ਫਰੀਦਕੋਟ, ਕਪੂਰ ਥਲਾ, ਕਲਸੀ, ਜਗਸੌਲੀ ਹਰ ਜ਼ਿਲੇ ਹਰ ਦੇਸ ਪੰਜਾਬ ਦੇ ਕੂਕੇ ਸਿੰਘਾਂ ਤੇ ਸਖਤੀ ਕਰਾਉਣ ਲਗੇ ਗੋਰੇ।

ਜਗੀਰਾਂ ਦੇ ਭੁਖੇ ਲਾਲਚੀ ਦੇਸ ਗਦਾਰਾਂ ਨੇ ਜੋ ਸਿੰਘਾਂ ਨੂੰ ਦੁਖ ਦਿਤੇ ਹਿਰਦਾ ਕੰਬਦਾ ਹੈ ਲਿਖਦਿਆਂ।

ਅੰਮ੍ਰਿਤਸਰ ਅਕਾਲ ਤਖਤ ਦੇ ਨਿਹੰਗਾਂ ਸਿੰਘ ਸਰਦਾਰਾਂ ਨੇ ਲਾਟ ਹਿੰਦ ਨੂੰ ਵਧਾਈ ਪਤਰ ਲਿਖੇ।



## ਅਕਾਲ ਤਖਤ ਵਲੋਂ ਹਿੰਦ ਲਾਟ ਨੂੰ ਵਧਾਈ ਪੱਤ੍ਰ

੧੮੭੨ ਮਾਰਚ, ੨੨ ਅਡਰੈਸ, ਯਕ ਦਿਲੀ ਮੇਂ ਗੁਜਾਰਸ਼ ਕਰਤੇ ਹੈਂ, ਯੇਹ ਜੋ ਕੂਕਾ ਚੰਦ ਅਰਸੇ ਸੇ ਮਸ਼ਹੂਰ ਹੈ, ਹਮੇ ਔਰ ਉਨ ਸੇ ਕਿਸੀ ਕਿਸਮ ਕਾ ਤੁਅਲਕ ਨਹੀਂ, ਹਾਲ ਮੇਂ ਜੋ ਇੰਤਜਾਮ ਇਸ ਫਿਰਕੇ ਕਾ ਕੀਆ ਸਰਕਾਰ ਇਕਰਾਰ ਕੀ ਤਰਫ ਸੇ ਹੂਆ ਹੈ, ਨਹਾਇਤ ਮੁਨਾਸਬ ਔਰ ਮਜਬੂਤ ਹੈ ਔਰ ਖੁਸ਼ਹਾਲ ਹੈ, ਖੁਸ਼ੀ ਇਸ ਬਾਤ ਕੀ ਹੈ ਕਿ ਇੰਤਜ਼ਾਮ ਸੇ ਆਇੰਦਾ ਕਿਸੀ ਕੀ ਹਰਕਤ ਇਸ ਤਰਾਂ ਪਰ ਹੌਂਸਲਾ ਨਾ ਪਵੇਗਾ ਔਰ ਨਾ ਐਸੇ ਲੋਗੋਂ ਕੀ ਹਰਕਤ ਮੁਕੰਮਲ ਪੂਰ ਮਯਾਰ ਹੋ ਸਕੇਗਾ।

ਇਹ ਸਿਖ ਸਰਦਾਰਾਂ ਦੇ ਦਸਖਤਾਂ ਨਾਲ ਅਕਾਲ ਤਖਤੋਂ ਅਡਰੈਸ ਵਧਾਈ ਲਾਟ ਹਿੰਦ ਨੂੰ ਲਾਹੌਰ ਪਹੁੰਚਾਈ।

ਅੰਗਰੇਜ਼ ਲਾਟ ਨੇ ਪੰਜਾਬ ਦੇ ਸੋਢੀ ਬੇਦੀ, ਨਿਹੰਗ, ਗਦੀ ਦਾਰ ਮਹੰਤਾਂ ਤੋਂ ਸਤਿਗੁਰੂ ਬਾਰੇ ਪੁਛ ਕੀਤੀ।

ਸਾਰਿਆਂ ਨੇ ਆਖਿਆ ਜੇਕਰ ਗੁਰੂ ਰਾਮ ਸਿੰਘ ਜੀ ਪੰਜਾਬ ਵਿਚ ਰਹੇ ਤਾਂ ੧੮੫੭ ਨਾਲੋਂ ਵੀ ਜ਼ਿਆਦਾ ਗ਼ਦਰ ਪੰਜਾਬ ਵਿਚ ਤੁਹਾਡੇ ਖਿਲਾਫ ਕਰਾ ਦੇਣਗੇ, ਪੰਜਾਬ ਤੋਂ ਬਾਹਰ ਰਖਿਆ ਜਾਵੇ।

ਲਾਟ ਨੇ ਸਾਰਿਆਂ ਤੋਂ ਦਸਖਤ ਕਰਾ ਲਏ ।



## ਪਟਿਆਲੇ ਵਾਲੇ ਰਾਜੇ ਨੇ ਲਾਟ ਨੂੰ ਲਿਖਿਆ

ਹਿਜ਼ ਹਾਈ ਨੈਸ ਮਹਾਰਾਜਾ ਪਟਿਆਲਾ ਸੈਕਟਰੀ ਗੌਰਮਿੰਟ ਪੰਜਾਬ ੧੮੭੨ ਦੇ ੧. ਫਰਵਰੀ ਨੂੰ।

ਮੇਰੇ ਪਿਆਰੇ ਮਿਤਰ (ਲਾਟ) ਸਾਹਿਬ ਆਪ ਦੀ ਤਾਰ ਵਿਚ ਮੈਂ, ਪਿਛਲੇ ਮਹੀਨੇ ੨੦ ਤਰੀਕ ਨੂੰ ਕਰਾਰ ਕੀਤਾ ਸੀ, ਲਾਟ ਸ਼ਾਹਿਬ ਦੇ ਕਹਿਣ ਅਨੁਸਾਰ ਉਤਰ ਦਿੰਦਾ ਹਾਂ।

ਕੂਕਿਆਂ ਦੇ ਫਸਾਦ ਦੇ ਅਸਲੀ ਕਾਰਾਂ ਦੀ ਪੜਚੋਲ ਕਰ ਕੇ ਆਪ ਨੂੰ ਦਸਾਂਗਾ...ਕਿ ਬਹੁਤ ਸਾਰੇ ਸਬੂਤਾਂ ਤੋਂ ਇਹ ਹਾਲ ਬਿਲਕੁਲ ਸਾਬਤ ਹੈ ।

(ਗੁਰੂ) ਰਾਮ ਸਿੰਘ ਦਾ ਅਸਲੀ ਮਤਲਬ ਅਰ ਮਨਸਾ, ਧਰਮ ਦੇ ਬਹਾਨੇ ਨਾਲ ਹਕੂਮਤ ਤੇ ਰਾਜ ਪਰਾਪਤ ਕਰਨਾ ਸੀ ਉਸ ਨੇ ਇਸ ਢੰਗ ਨਾਲ ਸਭ ਹਿੰਦੂਆਂ ਨੂੰ ਜੋਸ਼ ਦਿਤਾ ਮੁਲਕ ਦੇ ਹਾਕਮਾਂ ਦੇ ਵਿਰੁਧ ਖਲੋ ਜਾਣਗੇ ਅਤੇ ਰਾਜੇ, ਮਹਾਰਾਜੇ ਸਰਬ, (ਕੂਕਿਆਂ-ਸਿੰਘਾਂ) ਨਾਲ ਰਲ ਜਾਣਗੇ, ਜੋ ਇਹ ਸਜਾ ਨਾ ਦਿਤੀ ਜਾਂਦੀ ਅਤੇ (ਗੁਰੂ) ਰਾਮ ਸਿੰਘ ਤੇ ਉਹਨਾਂ ਦੇ ਸੂਬੇ ਦੇਸ ਵਿਚੋਂ ਜਲਾਵਤਨ ਨਾ ਕੀਤੇ ਜਾਂਦੇ, ਤਾਂ ਫਸਾਦ ਦੇ ਦਬਾਏ ਜਾਣ ਦੀ ਆਸ ਨਹੀਂ ਸੀ।.........

ਇਸ ਨਾਲ ਜ਼ਿਲੇ ਦੇ ਅਫਸਰ ਤੇ ਦੇਸੀ ਰਾਜਿਆਂ ਵਾਂਗ ਰਾਜਿਆਂ ਨੇ ਉਸ ਖਰਾਬੀ ਦੇ ਹਟਾਉਣ ਤੇ ਦਬਾਉਣਾ ਜਿਸ ਨੂੰ

ਤ੍ਰੇਸਰਦਿਆਂ ਹੀ ਮਾਰ ਦਿਤਾ ਚੰਗੀ ਕਾਰਵਾਈ ਕੀਤੀ ਹੈ ਉਹ ਐਵੇਂ ਨਹੀਂ ਜਾਊ......

ਮੈਂ ਹਾਂ ਆਪ ਦਾ ਦਿਲੀ ਮਿਤਰ
ਦਸਖਤ ਮਹਿੰਦਰ ਸਿੰਘ
ਮਹਾਰਾਜਾ ਪਟਿਆਲਾ।

ਮਹਾਰਾਜਾ ਪਟਿਆਲਾ ਮਹਿੰਦਰ ਸਿੰਘ ਨੇ ਰਿਆਸਤ ਦੇ ਅਹਿਲਕਾਰਾਂ ਨੂੰ ਹੁਕਮ ਦਿਤਾ ਚੀਫ ਜਜ ਦੇਵਾ ਸਿੰਘ ਨੂੰ ਤੇ ਨਾਜ਼ਮ ਦੇ ਰਿਆਸਤਾਂ ਨੂੰ ਜਿਹੜਾ ਜਿਹੜਾ ਨਾਮਧਾਰੀ ਕੂਕਾ ਸਿੰਘ ਲੋਹੜੀ ਦੇ ਮੇਲੇ ਤੇ ਭੈਣੀ ਸਾਹਿਬ ਗਿਆ ਹੈ ਉਸਨੂੰ ਜਲਦੀ ਗ੍ਰਿਫਤਾਰ ਕਰ ਲਵੋ ਜਦ ਤਕ ਉਹ ਕੂਕਾ ਤਸੱਲੀ ਨਾ ਦਿਵਾਵੇ. ਜੇਹਲ ਵਿਚ ਰਖਿਆ ਜਾਵੇ।

ਪਰ ਕਿਸੇ ਕੂਕੇ ਸਿੰਘ ਦੇ ਬਿਆਨ ਨਹੀਂ ਜੋ ਮਾਫੀ ਮੰਗਕੇ ਜਾਨ ਖਲਾਸੀ ਕਰ ਲਈ ਹੋਵੇ, ਦੂਜਾ ਹੁਕਮ ਸੀ ਜਿਹੜੇ ਕੂਕੇ ਉਥੇ ਨਹੀਂ ਗਏ ਉਹ ਨੰਬਰਦਾਰਾਂ ਦੀ ਨਿਗਰਾਨੀ ਵਿਚ ਰਖੇ ਜਾਣ।



# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਸੂਬੇ ਪਰਾਗ ਰਾਜ ਦੇ ਕਿਲੇ ਵਿਚ

ਸਤਿਗੁਰਾਂ ਦੀ ਅਵਸਥਾ ਸਤਵੰਜਾ ਬਰਸਾਂ ਦੀ ਹੋ ਗਈ, ਤੇ ਸੂਬੇ ਅਤੇ ਸਤਿਗੁਰੂ ਰਾਮ ਸਿੰਘ ਜੀ ਕਿਲੇ ਵਿਚ ਨਜ਼ਰਬੰਦ ਹੈਸਨ ਲਾਟ ਹਿੰਦ ਨੇ, ਪੁਜਾਰੀ ਅਤੇ ਗਦੀਦਾਰਾਂ ਮਹੰਤਾਂ ਤੋਂ ਸਤਿਗੁਰਾਂ ਬਾਰੇ ਪੁਛਿਆ, ਗਦੀਦਾਰ ਮਹੰਤ ਨਾਨਕ ਪੰਥੀ, ਸੋਢੀ, ਬੇਦੀ, ਰਹੀਸ਼ ਹਿੰਦੂ ਮੁਸਲਮਾਨ ਨਵਾਬਾਂ ਨੇ ਦਸਿਆ।

੧. ਗੁਰੂ ਰਾਮ ਸਿੰਘ ਜੇ ਪੰਜਾਬ ਵਿਚ ਰਹਿੰਦੇ ਤਾਂ ੧੮੫੭

ਨਾਲੋਂ ਵਧ ਦੇਸ ਵਿਚ ਗਦਰ ਹੋ ਜਾਣਾ ਸੀ। ਗੁਰੂ ਰਾਮ ਸਿੰਘ ਨੂੰ ਪੰਜਾਬ ਤੋਂ ਬਾਹਰ ਰਖਿਆ ਜਾਵੇ।

੨. ਕਰਨਲ ਬੇਲੀ ਨੇ ਰਾਏ ਦਿਤੀ, ਗੁਰੂ ਰਾਮ ਸਿੰਘ ਜੀ ਨੂੰ ਪਰਾਗਰਾਜ ਵਿਚ ਨਜ਼ਰਬੰਦ ਰਖਿਆ ਜਾਣਾ ਜਰੂਰੀ ਹੈ।

੩. ਪਟਿਆਲੇ ਵਾਲਾ ਰਾਜਾ ਮਹਿੰਦਰ ਸਿੰਘ ਲਿਖਦਾ ਹੈ (ਗੁਰੂ) ਰਾਮ ਸਿੰਘ ਖਤਰਨਾਕ ਹੈ, ਭਾਰਤ ਤੋਂ ਦੂਰ ਕੀਤਾ ਜਾਵੇ।

੪. ਸਾਰੀਆਂ ਰਿਆਸਤਾਂ ਦੇ ਰਾਜਿਆਂ ਨੇ ਹਿੰਦ ਲਾਹੌਰ ਪਾਸ ਰਾਇ ਘੱਲ ਦਿਤੀ।

ਪੰਜਾਬ ਗੌਰਮਿੰਟ ਲਾਟ ਨੇ ਸਭ ਦੀ ਰਾਇ ਪੜੀ ਅਤੇ ਸਤਿ-ਗੁਰਾਂ ਤੇ ਸੂਬਿਆਂ ਦੇ ਵਾਸਤੇ ਕਾਨੂੰਨ ਨੰਬਰ ੩, ੧੮੧੮ ਰੈਗੁ-ਲੇਸ਼ਨ ਦਫਾ ਦਸਕੇ ਵਰੰਟ ਜਾਰੀ ਕਰਕੇ ਸਤਿਗੁਰਾਂ ਤੇ ਸੂਬਿਆਂ ਨੂੰ ਨਜ਼ਰਬੰਦ ਕਰ ਦਿਤਾ। ਅਦਾਲਤ ਕਿਲੇ ਵਿਚ ਕਰਨ ਨੂੰ ਹਿੰਦ ਲਾਟ ਨੇ ਕਿਹਾ।

ਐਲਗਨ ਸਰ ਮਿਉਂ ਦੀ ਡਿਊਟੀ ਲਾਈ ਗਈ, ਸਤ ਮਹੀਨੇ ਮੁਕਦਮਾਂ ਸੁਣਾਈ ਹੁੰਦਾ ਰਿਹਾ ਮਿਓ ਅੰਗਰੇਜ਼ ਨੇ ਮਿਸਲ ਵਿਚ ਫਾਂਸੀ ਲਿਖ ਕੇ ਅੰਡੇਮਾਨ ਬੰਦਰਗਾਹ ਤੇ ਜਾ ਰਹੇ ਨੂੰ ਸ਼ੇਰ ਖਾਂ ਪਠਾਣ ਨੇ ਕਤਲ ਕਰ ਦਿਤਾ।

ਯੂ. ਪੀ. ਦਾ ਲਾਟ, ਆਗਿਆ ਉਸ ਨੇ ਮਿਸਲ ਵੇਖੀ। ਫਾਂਸੀ ਦੀ ਜਗ੍ਹਾ ਤੇ ਉਸਨੇ ਉਮਰ ਕੈਦ ਲਿਖਕੇ ਸਤਿਗੁਰਾਂ ਨੂੰ ਪ੍ਰਦੇਸ ਵਿਚ ਨਜ਼ਰਬੰਦ ਰਹਿਣ, ਅਤੇ ਸੂਬੇ ਸਿੰਘ ਵਖੋਂ ਵਖ ਥਾਵਾਂ ਵਿਚ ਲਿਖ ਕੇ ਹੁਕਮ ਸੁਣਾ ਦਿਤਾ। ਇਕ ਹੋਰ ਅਫਸਰ ਅੰਗਰੇਜ਼ ਯੂਪੀ ਦੇ ਨੇ ਗਾਰਦਾਂ ਸਮੇਤ ਕਿਲੇ ਵਿਚ ਆਕੇ ਟੋਪੀ ਲਾਹ ਕੇ ਸਤਿਗੁਰਾਂ ਦਾ ਸਤਿਕਾਰ ਕਰ, ਕਹਿੰਦਾ ਏ ਗੁਰੂ ਜੀ ਆਪ ਕੋ ਹੁਕਮ ਤਾਂ ਫਾਂਸੀ ਦਾ ਸੀ ਲਾਟ ਹਿੰਦ ਲਾਹੌਰ ਦੇ ਹੁਕਮ ਅਨੁਸਾਰ ਉਮਰ ਕੈਦ ਦਾ ਹੁਕਮ ਹੈ ਤੁਸੀਂ ਆਪ ਤੇ ਤੁਹਾਡਾ ਸੇਵਕ ਲਾਂਗਰੀ ਦੋਵੇਂ ਇਕ ਥਾਂ ਜਾਓਗੇ।

੧. ਸੂਬਾ ਜਵਾਹਰ ਸਿੰਘ
੨. ਸੂਬਾ ਲੱਖਾ ਸਿੰਘ
੩. ਸੂਬਾ ਸਾਹਬ ਸਿੰਘ

ਤਿੰਨੇ ਹੀ ਇਕ ਥਾਂ ਤੇ ਜਲਦੀ ਤਿਆਰੇ ਕਰੋ ਸਪੈਸ਼ਲ ਟਰੇਨ ਤੇ ਚੜ੍ਹਨਾ ਹੈ

ਸਤਿਗੁਰਾਂ ਬਚਨ ਕੀਤਾ, ਅਸੀਂ ਤਿਆਰ ਹਾਂ, ਸਿਰਫ ਤੁਹਾਡੀ ਉਡੀਕ ਕਰਦੇ ਸਾਂ ।

ਜਿਹੜੀ ਆਜ਼ਾਦੀ ਦੀ ਅੱਗ ਮੈਂ ਲਾ ਦਿਤੀ ਹੈ ਭਾਂਬੜ ਮਚੇਗਾ, ਭਾਰਤ ਵਿਚ ਤੁਹਾਡੇ ਖਿਲਾਫ, ਭਾਰਤ ਆਜ਼ਾਦ ਹਵੇਗਾ, ਤੁਹਾਨੂੰ ਤਾਂ ਭਾਰਤ ਨੂੰ ਛੱਡ ਕੇ ਭਾਜੜਾਂ ਪੈਣਗੀਆਂ ।

ਏਹ ਬਚਨ ਆਖ ਗੁਰੂ ਜੀ ਕਮਰ ਕੱਸੇ ਲਾ ਕੇ ਸ਼ਬਦ ਪੜ੍ਹਨ ਲਗੇ :--

"ਵੈਰ ਕਰੈ ਨਿਰਵੈਰ ਨਾਲ ਧਰਮ ਨਿਆਓਂ ਪਚੰਦਾ ॥"

ਸਤਿਗੁਰਾਂ ਨੇ ਆਪ ਹੀ ਅਰਦਾਸਾ ਰਨ ਤੁਲਗਿਆਂ ਕੀਤਾ । ਸੂਬੇ ਸਤਿਗੁਰਾਂ ਤੋਂ ਵਿਛੜਦੇ ਹੋਏ ਅਰਜ਼ ਕਰਦੇ ਨੇ ।

ਹੁਣ ਤਕ ਆਪ ਦੇ ਚਰਨਾਂ ਵਿਚ ਰਹਿ ਕੇ ਦਰਸ਼ਨ ਕੀਤੇ । ਡਾਢੇ ਸੁਖ ਦੇ ਦਿਨ ਬਤੀਤ ਹੋਏ, ਵਿਛੜਨ ਨਾਲੋਂ ਫਾਂਸੀ ਚੰਗੀ ਸੀ, ਸੂਲੀ ਪਿਆਰੀ ਸੀ, ਦੁਖਾਂ ਦਾ ਸੱਲ, ਗੁਰੂ ਤੇ ਸਿਖ ਦਾ ਵਿਛੋੜਾ ਕਾਲਜੇ ਵਿਚ ਉਮਰ ਤਕ ਰੜਕਦਾ ਰਹੇਗਾ ।

ਏਹ ਸੁਣ ਕੇ ਸਤਿਗੁਰਾਂ ਨੇ ਬਚਨ ਕੀਤਾ ਫਿਕਰ ਨਾ ਕਰੋ ਸਰੀਰਾਂ ਦਾ ਵਿਛੋੜਾ ਹੈ, ਆਤਮਾਂ ਦਾ ਨਹੀਂ । ਜਦ ਵੀ ਆਪ ਯਾਦ ਕਰੋਗੇ

**ਦਰਸ਼ਨ ਕਰੋਗੇ ਮੈਂ ਹਾਜ਼ਰ ਨਾਜ਼ਰ ਰਹਾਂਗਾ ਤੁਹਾਡੇ,**

ਏਹ ਸੁਣ ਕੇ ਸਾਰੇ ਸੂਬਿਆਂ ਦੇ ਨੇਤ੍ਰਾਂ ਵਿਚੋਂ ਜਲ ਵਹਿ ਤੁਰਿਆ। ਸੂਬਿਆਂ ਫੇਰ ਅਰਜ਼ ਕੀਤੀ, ਤੁਹਾਡੇ ਪਿਛੇ ਹੀ ਪੁਤਰ, ਧੀ, ਦੌਲਤ ਛੱਡ ਦਿਤਾ। ਹੁਣ ਪਤਾ ਨਹੀਂ ਅਸੀਂ ਕਿਥੇ ਤੇ ਤੁਸੀਂ ਕਿਥੇ ਜਾਣਾ ਹੈ। ਅਸੀਂ ਕਰਮਾਂ ਤੋਂ ਹੀਣੇ ਅਜ ਆਪ ਤੋਂ ਵਖਰੇ ਹੋ ਰਹੇ ਹਾਂ । ਸਤਿਗੁਰਾਂ ਨੇ ਸਾਰਿਆਂ ਸੂਬਿਆਂ ਨੂੰ ਛਾਤੀ ਨਾਲ ਲਾ ਕੇ ਪਿਆਰ ਕੀਤਾ। ਬਚਨ ਕੀਤਾ ਮੇਰਾ ਜੀ ਤੁਹਾਨੂੰ ਛੱਡ ਕੇ ਵੱਖਰਾ ਹੋਣ ਨੂੰ ਨਹੀਂ ਚਾਹੁੰਦਾ। ਤੁਹਾਡਾ ਵਿਛੋੜਾ ਨਹੀਂ ਭੁਲਣਾ, ਭਾਣਾ ਮਿੱਠਾ ਕਰਕੇ ਮੰਨਣਾ । ਤੁਹਾਡਾ ਸਬਰ, ਅੰਗਰੇਜ਼ ਜ਼ਾਲਮਾਂ ਦਾ ਖਾਤਮਾ ਕਰ ਦੇਵੇਗਾ ਭਾਰਤ ਵਿਚੋਂ ।

ਗੁਰੂ ਜੀ ਜੈਕਾਰੇ ਬੋਲ ਕੇ ਪ੍ਰਾਗਰਾਜ ਕਿਲੇ ਵਿਚੋਂ ਤੁਰਨ ਸਮੇਂ ਓਹ ਹੀ ਨਜ਼ਾਰਾ ਭੈਣੀ ਸਾਹਿਬ ਵਾਲਾ ਹੋਇਆ।

੧੮੭੧--੬ ਮਾਰਚ, ਸਤਿਗੁਰੂ ਜੀ ਤਿੰਨਾਂ ਸੂਬਿਆਂ ਸਮੇਤ ਰਾਤ ਦੇ ਬਾਰਾਂ ਵਜੇ, ਮੇਲ ਲਾਇਨ ਸਪੈਸ਼ਲ ਟਰੇਨ ਤੇ ਸਵਾਰ ਹੋ ਗਏ । ਰੇਲ ਦੇ ਡਬਿਆਂ ਵਿਚ ਅੰਗਰੇਜ਼ਾਂ ਦੇ ਪਹਿਰੇ ਸਨ. ਰੇਲ ਸਭਨਾਂ ਸਟੇਸ਼ਨਾਂ ਤੋਂ ਦੌੜਦੀ ਹੋਈ ਪਟਨੇ ਸਿਟੀ ਜਾ ਕੇ ਇੰਜਣ ਨੇ ਪਾਣੀ ਲਿਆ ਤੇ ਬੰਗਾਲ ਦੇਸ ਨੂੰ ਛੱਡ ਕੇ ਹਾਵੜਾ ਸਟੇਸ਼ਨ ਕਲਕਤੇ ਪੁਜ ਗਈ।

ਸਟੇਸ਼ਨ ਤੋਂ ਦੋ ਘੋੜਿਆਂ ਦੀ ਬੰਦ ਬੱਘੀ ਖੜੀ ਸੀ। ਅੰਗ-ਰੇਜ਼ਾਂ ਦੇ ਡਬਲ ਪਹਿਰੇ ਸਨ, ਸਤਿਗੁਰੂ ਜੀ ਤੇ ਸੂਬੇ ਬੱਘੀ ਤੇ ਸਵਾਰ ਹੋ ਗਏ। ਬੱਘੀ ਹੁਗਲੀ ਦੀ ਬੰਦਰਗਾਹ ਤੇ ਪੁਜ ਗਈ, ਜਹਾਜ਼ ਤਿਆਰ ਸੀ, ਸਤਿਗੁਰੂ ਜੀ ਜਹਾਜ਼ ਵਲ ਜਾ ਰਹੇ ਨੇ, ਜਦ ਸਵਾਰ ਹੋਣ ਲਗੇ ਬੰਗਾਲ ਲਾਟ ਨੇ ਸਵਾਗਤ ਕਰਕੇ ਕਿਹਾ :--

## ਬਾਬਾ ਰਾਮ ਸਿੰਘ ਜੀ ਰਾਜ਼ੀ ਹੋ

ਸਤਿਗੁਰਾਂ ਨੇ ਹਸ ਕੇ ਬਚਨ ਕੀਤਾ, ਜਿਹੋ ਜਿਹੇ ਅਸੀਂ ਰਾਜ਼ੀ ਹਾਂ, ਤੇਹੋ ਜੇਹੇ ਅਕਾਲ ਪੁਰਖ ਤੁਹਾਨੂੰ ਕਰੇਗਾ, ਬੰਦੂਕਾਂ ਦੇ ਪਹਿਰੇ ਹੋਣ, ਤੇਰੇ ਤੇ ਲਗੇ, ਅਸੀਂ ਪੁਛੀਏ, ਸਾਹਬ ਰਾਜ਼ੀ ਹੋ, ਰਾਜ਼ੀ ਦਾ ਪਤਾ ਫਿਰ ਲਗੇਗਾ।

ਗਲਾਂ ਦਿਲ ਦੀਆਂ ਦਿਲ ਦੇ ਵਿਚ ਰਹੀਆਂ,
ਅਸੀਂ ਪੂਰੀਆਂ ਕਰ ਵਖਾਣੀਆਂ ਨੇ।
ਤੁਸੀਂ ਕਢਿਆ ਸਾਨੂੰ ਸਿਆਲ ਵਿਚੋਂ,
ਅਸਾਂ ਹਾੜ ਮੁਸੀਬਤਾਂ ਪਵਾਣੀਆਂ ਨੇ।

ਗੁਰੂ ਜੀ ਸੂਬਿਆਂ ਸਮੇਤ ਜਹਾਜ਼ ਵਿਚ ਬੈਠ ਗਏ। ਜਹਾਜ ਨੇ ਵਿਸਲ ਦਿਤਾ, ਮੰਜ਼ਲੋ ਮੰਜ਼ਲੀ ਬਰਮਾ ਦੇਸ ਦੇ ਸ਼ਹਿਰ ਰੰਗੂਨ ਦੀ ਬੰਦਰਗਾਹ ਤੇ ਗੁਰੂ ਜੀ ਆ ਉਤਰੇ। ਸਤਿਗੁਰੂ ਜੀ ਤੇ ਨਾਨੂ ਸਿੰਘ ਜੀ ਰੰਗੂਨ ਜੇਹਲ ਵਿਚ ਪੁਚਾ ਦਿਤੇ।

੧. ਬਾਬਾ ਸੂਬਾ ਜਵਾਹਰ ਸਿੰਘ ਜੀ।

੨. ਸੂਬਾ ਲੱਖਾ ਸਿੰਘ ਜੀ।

੩. ਸੂਬਾ ਸਾਹਬ ਸਿੰਘ।

ਬਰਮਾਂ ਦੇ ਲੋਇਰ ਮੇਨ ਮੌਲ ਮੀਨ ਸ਼ਹਿਰ ਵਿਚ ਨਜ਼ਰ ਬੰਦ ਸਾਰੀ ਉਮਰ ਵਾਸਤੇ ਕਰ ਦਿਤੇ।

੧. ਸੂਬਾ ਮਲੂਕ ਸਿੰਘ ਜੀ।

੨. ਸੂਬਾ ਪਹਾੜਾ ਸਿੰਘ ਜੀ।

੩. ਸੂਬਾ ਰੂੜ ਸਿੰਘ ਜੀ।

ਬੰਬਈ ਚਰਨਾਲ ਗੜ੍ਹ ਵਿਚ ਨ ਰਬੰਦ ਕਰ ਦਿਤੇ।

੧. ਸੂਬਾ ਹੁਕਮਾ ਸਿੰਘ ਜੀ।

੨. ਸੂਬਾ ਮਾਨ ਸਿੰਘ ਜੀ

ਚਰਨਾਲ ਗੜ੍ਹ ਵਿਚ ਨਜ਼ਰ ਬੰਦ।

੧. ਸੂਬਾ ਕਾਹਨ ਸਿੰਘ ਜੀ

੨. ਸੂਬਾ ਬਰਮਾ ਸਿੰਘ ਜੀ

ਅਦਨ ਦੇ ਟਾਪੂ ਹਜ਼ਾਰੀ ਬਾਗ ਵਿਚ ਨਜ਼ਰ ਬੰਦ ਪ੍ਰਾਗਰਾਜ ਤੋਂ ਹੁਕਮ ਸੁਣਾ ਕੇ ਭੇਜ ਦਿਤੇ।

ਸ: ਮੰਗਲ ਸਿੰਘ ਜੀ ਨਾਇਬ ਸੂਬੇ ਸੀ ਜਿਸ ਦੀ ਪੰਜਾਹ ਹਜ਼ਾਰ ਦੀ ਜਮਾਨਤ ਧਰਾਕੇ ਪੰਜਾਬ ਵਿਚ ਵਾਪਸ ਬਿਸ਼ਨ ਪੁਰੇ ਚ ਨਜ਼ਰਬੰਦ ਰਿਆਸਤ ਪਟਿਆਲਾ ਵਿਚ ਕਰ ਦਿਤੇ।



# ਬਾਬਾ ਸੂਬਾ ਗਿਆਨੀ ਸਿੰਘ ਜੀ ਸ਼ਹੀਦ

ਜ਼ਿਲਾ ਹਿਸਾਰ ਪਿੰਡ ਬਡੋਪਲਾਂ ਦੇ. ਜਾਟ ਚੌਧਰੀ ਰਾਮ ਕਿਸ਼ਨ ਦੇ ਘਰ ਮਾਤਾ ਰਾਮ ਪੁਰੀ ਤੋਂ ਬਿਕ੍ਰਮ ੧੮੯੩. ਦੇ ਲਗ ਭਗ ਪੈਦਾ ਹੋਏ, ਰਤਨ ਜੀ ਪਿੰਡ ਵਿਚ ਜ਼ਾਤੀ ਲੜਾਈ ਲੜਨ ਤੋਂ ਕੋਸ਼ਿਸ ਕੀਤੀ ਚੌਧਰੀ ਰਾਮ ਕਿਸ਼ਨ ਪਿੰਡ ਛਡ ਕੇ ਰਿਆਸਤ ਸੰਗਰੂਰ, ਦੇ ਪਿੰਡ ਵਡੀ ਮੰਡੀ ਵਿਚ ਆ ਕੇ ਵਸ ਗਏ, ਕਿਰਸਾਨਾਂ ਦਾ ਕੰਮ ਕਰਨ ਲਗੇ. ਇਕ ਸੋਰ ਪੁਤਰ ਤੇ ਧੀ ਪੈਦਾ ਹੋਈ ਹੋਟੇ ਛੋਟੇ ਬਾਲਾਂ ਨੂੰ ਛਡ, ਪਿਤਾ ਤੇ ਮਾਤਾ ਸੁਵਰਗ ਸਧਾਰ ਗਏ ਮਹੰਤ ਬੇਅੰਤ ਸਿੰਘ ਦੇ ਡੇਰੇ ਵਿਚ ਤਿੰਨਾਂ ਬਾਲਾਂ ਦੀ ਪ੍ਰਵਰਸ਼ ਹੋਈ। ਰਤਨ ਚੰਦ ਡੇਰੇ ਵਿਚ ਗੁਰਮੁਖੀ ਪੜਕੇ, ਦਮਦਮੇ ਸਾਹਿਬ ਜਾਕੇ ਗੁਰੂ ਇਤਿਹਾਸ ਸ੍ਰੀ ਗਰੰਥ ਸਾਹਿਬ ਦੇ ਅਰਥ ਬੋਧ, ਸੰਸਕ੍ਰਿਤ ਭਾਸ਼ਾ ਦਾ ਚੰਗਾ ਅਧਿਆਨ ਕਰ ਲਿਆ।

ਆਪ ਦਾ ਰੰਗ ਗੌਰਾ ਨੇਤਰ ਕੰਵਲ ਸਮਾਨ ਰਸਨਾ ਵਿਚ ਅੰਮ੍ਰਿਤ ਮਿਠੀ ਬੋਲੀ ਸੀ।

ਪਟਿਆਲਾ ਰਾਜਾ ਆਪ ਤੋਂ ਬਾਣੀ ਸੁਣਕੇ ਪਟਿਆਲੇ ਲੈ ਗਿਆ ਆਪ ਉਥੇ ਰਾਜ ਮਹਿਲਾਂ ਵਿਚ ਸੁਖਮਨੀ ਸਾਹਿਬ ਦਾ ਪਾਠ ਕਰਦੇ, ਦੋ ਸਾਲ ਦੇ ਬਾਅਦ ਆਪ ਪਿੰਡ ਆਏ।

ਬਿਕਰਮ ੧੯੧੫ ਅੰਦਰ ਸਤਿਗੁਰ ਜੀ ਦੌਰਾ ਕਰਦੇ ਪਿਥੋ ਨਗਰ ਪੁਜੇ, ਰਤਨ ਸਿੰਘ ਜੀ ਸਤਿਗੁਰਾਂ ਦੇ ਦਰਸ਼ਨ ਕਰਨ ਆਏ ਭਜਨ ਪੁਛ ਅੰਮ੍ਰਿਤ ਛਕ ਸੰਤ ਖਾਲਸਾ ਹੋ ਗਏ, ਗਿਆਨੀ ਸਿੰਘ ਜੀ ਨਾਮ ਨਾਲ ਯਾਦ ਕੀਤੇ ਗਏ। ਉਹਨੀਂ ਦਿਨੀਂ ਆਪ ਸ੍ਰੀ ਗਰੰਥ ਸਾਕਿਬ ਬਾਣੀ ਦਾ ਟੀਕਾ ਲਿਖ ਰਹੇ ਸੀ, ਜੋ ਵਡਹੰਸ ਰਾਗ ਤਕ ਲਿਖਿਆ ਗਿਆ ਸੀ।

ਸਤਿਗੁਰਾਂ ਦਾ ਬਚਨ ਪ੍ਰਵਾਨ ਕਰਕੇ ਆਪ ਨੇ ਗੁਰਬਾਣੀ ਦਾ ਟੀਕਾ ਲਿਖਣ ਤੇ ਬੰਦ ਕਰ ਦਿਤਾ ਦੇਸ ਨੂੰ ਗੁਲ਼ਾਮੀ ਦੀ ਜ਼ੰਜ਼ੀਰ ਤੋਂ ਖਾਲਾਸੀ ਕਰਾਣ ਹਿਤ ਅੰਗਰੇਜ਼ ਰਾਜ ਦੇ ਉਲਟ ਪਰਚਾਰ ਪਿੰਡਾਂ ਵਿਚ ਕਰਨ ਲਗੇ ਪਿੰਡਾਂ ਦੇ ਝਗੜਿਆਂ ਨੂੰ ਨਬੇੜਨ ਵਾਸਤੇ ਪਿੰਡਾਂ ਚ ਪੰਚਾਇਤਾਂ ਬਣਾ ਦਿਤੀਆਂ, ਆਪਣੀ ਅਦਾਲਤ ਕਰਨ ਲਗੇ, ਗੌਰ-ਮਿੰਟ ਪਟਿਆਲਾ ਨੇ ਗਿਰਫਤਾਰ ਕਰਕੇ ਦੋ ਸਾਲ ਕੈਦ ਪਟਿਆਲੇ ਨਜ਼ਰ ਬੰਦੀ ਕਰ ਦਿਤੀ। ਆਪ ਦੀ ਲਤ ਵਿਚ ਗੰਭੀਰ ਹੋ ਗਿਆ ਇਕ ਲਤ ਆਪ ਲੰਙੇ ਸੀ ਰਿਹਾ ਹੋ ਕੇ ਆਪ ਭਣੀ ਸਾਹਿਬ ਆ ਗਏ, ਸਤਿਗੁਰਾਂ ਨੇ ਵੀ ਆਪ ਸਤਿਕਾਰ ਯੋਗ ਤਰੀਕੇ ਨਾਲ ਡੇਰੇ ਦਾ ਮੁਖਤਿਆਰ ਕਰ ਦਿਤਾ।

ਪੰਜਾਬ ਦੇ ਦੌਰੇ ਸਮੇਂ ਆਪ ਪਿੰਡਾਂ ਵਿਚ ਧਰਮ ਪ੍ਰਚਾਰ ਕਰਦੇ ਸੀ ਪੰਥ ਵਿਚ ਆਪਦਾ ਪਿਆਰ ਤੇ ਰਸੂਖ ਬਹੁਤ ਸੀ ਜਿਤਨੇ ਦੌਰੇ ਸਤਿਗੁਰਾਂ ਕੀਤੇ ਆਪ ਨਾਲ ਹੀ ਰਹੇ ਅੰਗਰੇਜ਼ ਆਪ ਦੇ ਪ੍ਰਚਾਰ ਤੋਂ ਘਾਬਰ ਗਏ, ਆਪ ਨੂੰ ਗਿਰਫਤਾਰ ਕਰਨ ਹਿਤ ਕੋਈ ਵਿਉਂਤ ਨਾ ਬਣੇ।

ਹੋਲਾ ੧੯੨੫ ਦੇ ਮਾਨਾਂ ਵਾਲੇ ਵਿਚ ਸੰਗਤਾਂ ਦਾ ਬੇ ਅਥਾਹ ਇਕਠ ਸੀ ਜਲੂਸ ਸਮੇਂ ਗੁਰੂ ਜੀ ਹਾਥੀ ਤੇ ਅਸਵਾਰ ਸੀ ਸੂਬੇ

ਘੋੜਿਆਂ ਤੇ ਸੀ ਸਾਰੇ ਹੀ।

ਸੂਬੇ ਗਿਆਨੀ ਸਿੰਘ ਦਾ ਘੋੜਾ ਪੈਤਾਣਾ ਦੌੜਿਆ ਘੁਮਿਆਰੀ ਦਾ ਪੁਤਰ ਫੇਟ ਨਾਲ ਮੌਤ ਪਾ ਗਿਆ। ਅੰਗਰੇਜ਼ ਨੇ ਆਪ ਨੂੰ ਗਿਰਫਤਾਰ ਕਰਨ ਤੇ ਬਹੁਤ ਜ਼ੋਰ ਦਿਤਾ। ਮਰਿਆ ਬੱਚਾ ਚਰਨ ਛੁਹਕੇ ਸਤਿਗੁਰਾਂ ਨੇ ਸਾਵਧਾਨ ਜਿਵਾ ਦਿਤਾ ਸੀ।

## ਆਪ ਦਾ ਤਸਵੀਰ ਚਿਤਰ

ਹਿੰਦ ਲਾਟ ਨੇ ਪੰਜਾਬ ਵਿਚ ਬੁਚੜ ਖਾਨੇ ਖੋਲ ਦਿਤੇ। ਰਾਏ ਕੋਟ ਵਿਚ ਬੁਚੜ ਖਾਨਾ ਸੀ । ਸ਼ਰੇ ਆਮ ਹਿੰਦੂਆਂ ਦੇ ਸਾਹਮਣੇ ਗਊਆਂ ਮਾਰਦੇ ਵੇਖ, ਨਾਮਧਾਰੀ ਸਿੰਘਾਂ ਪਿਥੋ ਪਿੰਡ ਦਿਆਂ ਨੇ ਬੁਚੜ ਕਤਲ ਕਰ ਦਿਤੇ ।

ਮੰਗਲ ਸਿੰਘ ਮਸਤਾਨ ਸਿੰਘ ਗੁਰਮੁਖ ਸਿੰਘ:ਜੀ ਵਹਿਦਾ ਮਾਫੀ ਨੇ ਫਾਂਸੀ ਲਵਾ ਦਿਤੇ।

ਕਤਲ ਕਰਾਉਣ ਦਾ ਦੂਸ਼ਨ ਅੰਗਰੇਜ਼ਾਂ ਨੇ ਬਾਬਾ ਜੀ ਨੂੰ ਕਾਤਲ ਸਾਬਤ ਕਰਨ ਹਿਤ ਸਾਜਸ਼ ਬਣਾ ਕੇ ਬਾਬਾ ਸੂਬਾ ਗਿਆਨੀ ਸਿੰਘ ਜੀ ਸਰਦਾਰ ਰਤਨ ਸਿੰਘ ਜੀ ਨਾਈ ਵਾਲੇ ਦੇ ਕਾਤਲ ਬਣਾ ਕੇ ਗਿਰਫਤਾਰ ਕੀਤੇ ਗਏ। ਸੂਬਾ ਗਿਆਨੀ ਸਿੰਘ ਜੀ ਮੰਡੀ ਵਡੀ ਤੋਂ ਗਿਰਫਤਾਰ ਕੀਤੇ। ਸੰਗਰੂਰ ਪੁਲਸ ਤੇ ਅੰਗਰੇਜ਼ ਦੀ ਪੁਲਸ ਨੇ ।

## ਡੇਰੇ ਦੀ ਤਲਾਸ਼ੀ:—

੧. ਸੋਣੇ ਦੇ ਮੁਠੇ ਵਾਲੀ ਤਲਵਾਰ, ਫਲਾਦੀ ਡਬੀ ਵਿਚ ਆ ਜਾਂਦੀ ਸੀ।
੨. ਚਾਂਦੀ ਦਾ ਪਖਾ
੩. ਸੋਨੇ ਦਾ ਹਾਰ
੪. ਕੀਮਤੀ ਚੋਗਾ
੫. ਬਸਤਰਾਂ ਦੀ ਪੇਟੀ

੬. ਸੁਨਹਿਰੀ ਅਖਰ ਵਿਚ ਲਿਖਿਆ ਸ੍ਰੀ ਗਰੰਥ ਸਾਹਿਬ
੭. ਸੰਸਕ੍ਰਿਤ ਦੇ ਪੁਸਤਕ
੮. ੧੮ ਪੁਰਾਣਾਂ ਦੇ ਪੂਰੇ ਭਾਗ
੯. ਦਸ਼ਾਲੇ ਰੇਸ਼ਮੀ ਤੇ ਗਰਮ
੧੦. ਗਊਆਂ ਚਾਰ
੧੧. ਘੋੜਾ

ਸੰਗਰੂਰ ਪੁਲਸ ਦੇ ਹਥ ਲਗ ਗਏ । ਡੇਰਾ ਉਧੇੜ ਦਿਤਾ ਗਿਆ। ਸੂਬਾ ਗਿਆਨੀ ਸਿੰਘ ਤੇ ਸਰਦਾਰ ਰਤਨ ਸਿੰਘ ਜੀ ਗਿਰ-ਰਤਾਰ ਕਰਕੇ ਰਾਏ ਕੋਟ ਦੇ ਕਾਤਲ. ਸਾਬਤ ਕਰਾ ਕੇ ੧੮੭੧ ਨੂੰ ਨਵੰਬਰ ੨੬ ਦੇ ਦਿਨ ਬਾਬਾ ਜੀ ਸੂਬਾ ਗਿਆਨੀ ਸਿੰਘਸਰਦਾਰ ਰਤਨ ਸਿੰਘ ਲੁਧਿਆਣੇ ਜੇਹਲ ਮੋਹਰੇ ਪਿਪਲ ਨਾਲ ਫਾਂਸੀ ਦੇ ਦਿਤੇ, ਸੂਬਾ ਜੀ ਦੀ ਅਵਸਥਾ ੪੪ ਸਾਲ ਦੀ ਸੀ। ਸਰਦਾਰ ਦੀ ਉਮਰ ੨੮ ਸਾਲ ਦੀ ਸੀ ।

---

ਨੋਟ—ਸੂਬਾ ਗਿਆਨੀ ਸਿੰਘ ਦੇ ਭਰਾਤਾ ਸੰਤ ਹਰਨਾਸ ਸਿੰਘ ਜੀ ਆਪ ਬੜੇ ਦਲੇਰ ਤੇ ਮਹਾਂ ਪੁਰਸ਼ ਸੀ।

ਮਕਾਨ ਉਧੇੜਨ ਤੇ ਬਾਦ ਸ: ਨਰਾਇਣ ਸਿੰਘ ਨਾਮਧਾਰੀ ਦੇ ਖੇਤ ਵਿਚ ਬੁੰਗਾ ਪਾਕੇ ਰਹਿੰਦੇ ਰਹੇ, ਬਿਰਧ ਹੋਕੇ ਸਚਖੰਡ ਜਾਵਸੇ।

ਭੈਣ ਮਹਿਤਾਬ ਕੌਰ ਸੀ ੧੯੨੨ ਵਿਚ ਸਤਿਗੁਰਾਂ ਨੇ ਏਹਦਾ ਅਨੰਦ ਪਿੰਡ ਗੈਹਿਲ ਵਿਚ ਕੀਤਾ ਸੀ।

ਸ਼ਹੀਦ ਰਤਨ ਸਿੰਘ ਜੀ ਨਾਈਵਾਲ ਦੇ ਸਰਦਾਰ ਬੁਧ ਸਿੰਘ ਦੇ ਸਪੁਤਰ ਸਨ, ਨਾਈ ਜਾਤੀ ਦੇ ਚਮਕਦੇ ਹੀਰੇ ਸੀ ਆਪ ਪਟਿ-ਆਲਾ ਫੌਜ ਦੇ ਅਜੀਟਨ ਸਨ ਨਾਮਧਾਰੀ ਹੋਣ ਤੇ ਨੌਕਰੀ ਤੋਂ ਅਸਤੀਫਾ ਦੇ ਦਿਤਾ ਸੀ ਦੇਸ਼ ਭਗਤੀ ਦੇ ਰੰਗ ਚ ਰੰਗੀਚੇ ਗਏ।

ਧਰਮ ਹੇਤ ਹਸਦੇ ਹਸਦੇ ਬੜੇ ਹੌਂਸਲੇ ਨਾਲ ਫਾਂਸੀ ਓਤੇ ਚੜ੍ਹ ਗਏ।

# ਪ੍ਰਦੇਸ ਵਿਚ ਨਜ਼ਰਬੰਦ ੨੨ ਸੂਬਿਆਂ ਦੀ ਕਥਾ

## (ਬਾਬਾ ਸੂਬਾ ਜਵਾਹਰ ਸਿੰਘ ਜੀ ਦੀ ਕਥਾ)

ਬਾਬਾ ਜਵਾਹਰ ਸਿੰਘ ਜੀ ਦਾ ਜਨਮ ਭਾਈ ਕੀ ਡਰੌਲੀ ਜ਼ਿਲਾ ਫੀਰੋਜ਼ਪੁਰ ਨਾਨਕੇ ਘਰ, ਮਾਤਾ ਪਰੇਮ ਕੌਰ ਤੇ ਹੋਇਆ। ਆਪ ਦੇ ਪਿਤਾ ਦਾ ਨਾਮ ਦਲ ਸਿੰਘ ਸੀ, ਪਰਗਣਾ ਤਰਨ ਤਾਰਨ ਪਿੰਡ ਸੋਹਲ ਅਤੇ ਗੋਤ ਵੀ ਸੋਹਲ ਸੀ।

ਆਪ ਦੇ ਨਾਨੇ ਮਹੰਤ ਰਾਇ ਗੁਲਾਬ ਸਿੰਘ ਜੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਅਸਥਾਨ ਦੇ ਮਾਲਕ ਸੀ। ਬਾਬਾ ਜੀ ਦੀ ਬਾਲ ਉਮਰ ਦਾ ਖ਼ੇਲਣਾ, ਲਾਡ ਲਡਾਂਦੇ ਅੰਙਣੇ ਵਿਚ ਸੱਤਾਂ ਕੁ ਸਾਲਾਂ ਦੇ ਗੁਰਮੁਖੀ ਬੋਧ ਪ੍ਰਾਪਤ ਕਰ ਕੇ ਸ੍ਰੀ ਗਰੰਥ ਸਾਹਿਬ ਦੀ ਬਾਣੀ ਪੜ੍ਹਨ ਦੇ ਮਾਹਰ ਹੋ ਗਏ।

ਅਠਾਰਾਂ ਕੂ ਸਾਲ ਦੀ ਉਮਰ ਵਿਚ ਆਪ ਦੀ ਮੰਗਣੀ ਅਤੇ ਵਿਆਹ (ਮਲਕ ਪੁਰ) ਪਿੰਡ ਵਿਚ ਹੋ ਗਿਆ।

ਆਪ ਦੀ ਬਿਰਤੀ ਦਾ ਰੌ ਵਿਰੱਕਤੀ ਜੀਵਨ ਵਿਚ ਪਲਟਾ ਖਾ ਗਿਆ।

ਸਾਧੂਆਂ ਦੀ ਸੰਗਤ ਵਿਚ ਹਰਿਦੁਆਰ, ਰਿਖੀਕੇਸ਼ ਪੁਜ ਕੇ ਨਿਰਮਲੇ ਸੰਤਾਂ ਤੋਂ ਵਿਦਿਆ ਪ੍ਰਾਪਤ ਕੀਤੀ।

੧੨ ਸਾਲਾਂ ਵਿਚ ਗੁਰਮੁਖੀ ਤੇ ਵਿਦਿਆ ਬੋਧ ਸੰਸਕ੍ਰਿਤ ਭਾਸ਼ਾ ਦਾ ਅਧਿਐਨ ਕਰਕੇ ਪੰਜਾਬ ਆ ਗਏ ਅਤੇ ਇਕੰਤ ਕੁਟੀਆ ਪਾਕੇ ਬਿਰੱਕਤ ਜੀਵਨ ਵਿਚ ਰਹੇ, ਰੰਗਦਾਰ ਭਗਵੀਂ ਚਾਦਰ ਦੀ ਗਾਤੀ ਅਤੇ ਪੈਰਾਂ ਵਿਚ ਖੜਾਵਾਂ, ਜਲ ਵਾਸਤੇ ਤੂੰਬੀ, ਧਰਤੀ ਉਤੇ ਹੀ ਬਿਰਾਜਦੇ।

ਸ੍ਰੀ ਗਰੰਥ ਸਾਹਿਬ ਦਾ ਪਾਠ ਇਕੰਤ ਕੁਟੀਆ ਵਿਚ ਕਰਕੇ ਪੰਜ ਦਾਤਣਾਂ ਰਖ ਭੋਗ ਪਾ ਅਰਦਾਸਾ ਕਰ ਦੇਂਦੇ ਰਹੇ।

ਇਕ ਦਿਨ ਬਿਰੱਕਤੀ ਸਰੂਪ ਅੰਦਰ ਆਪ ਜੀ (ਮਲਕ ਪੁਰ)

ਸੌਹਰੇ ਪਿੰਡ ਦੇ ਖੂਹ ਤੇ ਡੇਰਾ ਲਾ ਕੇ ਆਪਣੇ ਸੌਹਰੇ ਨੂੰ ਬੁਲਾ ਭੇਜਿਆ ਤੇ ਉਹ ਆ ਕੇ ਆਪਣੇ ਮਹਿਮਾਨ ਜਵਾਹਰ ਸਿੰਘ ਜੀ ਨੂੰ ਵੇਖ ਵਿਸਮਾਦ ਹੋ ਗਿਆ।

ਬਾਬਾ ਜ਼ੀ ਬਚਨ ਕੀਤਾ, ਤੁਸੀਂ ਆਪਣੀ ਧੀ ਦਾ ਜਥਾ ਜੋਗ ਹੋਰ ਕੋਈ ਥਾਂ ਵੇਖ ਕੇ ਪ੍ਰਬੰਧ ਕਰ ਲਵੋ। ਮੈਂ ਬਿਰੱਕਤ ਜੀਵਨ ਵਿਚ ਹੀ ਰਹਾਂਗਾ। ਆਪ ਦੀ ਅਰਧੰਗੀ ਸੁਣ ਕੇ ਸੌਹਰੇ ਘਰ ਦੇ ਜ਼ੇਵਰ ਤੇ ਕੁਝ ਰੁਪਿਆ ਆ ਕੇ ਬਾਬਾ ਜੀ ਨੂੰ ਦੇ ਕੇ ਅਰਜ਼ ਕੀਤੀ, ਮੈਂ ਵੀ ਆਪਣਾ ਜੀਵਨ ਪਿਤਾ ਦੇ ਘਰ ਬਤੀਤ ਕਰਾਂਗੀ। ਬਾਬਾ ਜੀ ਨੇ ਉਹ ਜ਼ੇਵਰ ਉਠਾ ਕੇ ਲੋਪੋ ਨਗਰ ਵਿਚ ਆਕੇ ਗਰੀਬ ਲੋੜਵੰਦਾਂ ਨੂੰ ਮਾਇਆ ਵੰਡ ਕੇ ਸੁਰਖੂਰੂ ਹੋ ਗਏ।

## ਸਤਿਗੁਰੂ ਦਰਸ਼ਨ

ਭਾਈ ਦਲੇਲ ਸਿੰਘ ਲੋਪੋ ਵਾਲੇ ਸਤਿਗੁਰਾਂ ਦੇ ਦਰਸ਼ਨ ਕਰ ਸੰਤ ਖਾਲਸਾ ਸਰੂਪ ਵਿਚ ਪ੍ਰਸ਼ਾਦਾ ਲੈ ਕੇ ਬਾਬਾ ਜੀ ਦੀ ਕੁਟੀਆ ਵਿਚ ਗਏ।

ਹੰਸਾਂ ਵਰਗਾ ਬਾਣਾ ਵੇਖ ਬਾਬਾ ਜੀ ਬਹੁਤ ਹੀ ਆਨੰਦ ਹੋ ਗਏ। ਭਾਈ ਦਲੇਲ ਸਿੰਘ ਨੇ ਸਾਰਾ ਸਤਿਗੁਰੂ ਰਾਮ ਸਿੰਘ ਦਾ ਜਸ ਉਚਾਰਿਆ। ਸਤਿਗੁਰਾਂ ਦੇ ਦਰਸ਼ਨ ਦੀ ਰਾਤ ਦਿਨ ਤਾਂਘ ਲਗੀ ਰਹੇ। ਦਲੈਲਸਿਘ ਦੇ ਨਾਲ ਆਪ ਜੀ ਸ੍ਰੀ ਭੈਣੀ ਸਾਹਿਬ ਆ ਗਏ। ਸਤਿਗੁਰਾਂ ਦਾ ਦਰਸ਼ਨ ਕਰਕੇ ਸ਼ਾਂਤ ਆ ਗਈ। ਹਿਰਦੇ ਵਿਚ ਠੰਢ ਪੈ ਗਈ। ਹਥ ਜੋੜ ਕੇ ਅਰਜ਼ ਕੀਤੀ ਪਾਤਸ਼ਾਹ ਅਪਰ ਅਪਾਰ ਅਨੰਤ ਕਲਾਂ ਦੇ ਮਾਲਕ ਸਤਿਗੁਰੂ ਜੀ ਨਾਮ ਦੀ ਦਾਤ ਦੀ ਬਖਸ਼ਸ਼ ਕਰ ਦਿਓ।

ਸਤਿਗੁਰੂ ਜੀ ਘਟ ਘਟ ਕੀ ਜਾਨਤ, "ਸਰਬ ਰੋਗ ਕਾ ਔਖਧ ਨਾਮ" ਕੰਨ ਵਿਚ ਦੱਸ ਦਿਤਾ।

ਪਰੇਮ ਦੀ ਲਹਿਰਾਂ ਦਾ ਕਾਂਗ, ਅੰਦਰ ਵਹਿ ਤੁਰਿਆ।

ਜਿਵੇਂ ਪਹਾੜ ਦੀ ਬਰਖਾ ਨਾਲ ਨਦੀਆਂ, ਨਾਲੇ ਦਰਿਆਓ ਲਬਾ ਲਬ ਭਰ ਜਾਂਦੇ ਨੇ, ਮੰਗਲਾ ਰੂਪੀ ਨਾਮ ਦੇ ਨਾਲ ਅੰਦਰ ਠਾਠਾਂ ਵਿਚ ਹੋ ਗਿਆ ਅਤੇ ਪੰਜ ਕਕਾਰ ਧਾਰਨ ਕਰਾ ਕੇ ਸਤਿਗੁਰਾਂ ਨੇ ਅੰਮ੍ਰਿਤ ਛਕਾ ਕੇ ਸੰਤ ਸਰੂਪ ਨੂੰ ਸੰਤ ਸਿਪਾਹੀ ਬਣਾ ਦਿਤਾ। ਇਹ ਸਮਾਂ ੧੯੧੫ ਬਿਕ੍ਰਮੀ ਸੀਆਪ ਨੂੰ ਡੇਰੇ ਦੇ ਹਰ ਕਾਰਜ ਦਾ ਇੰਨ-ਚਾਰਜ ਮਹੰਤ ਕਰ ਦਿਤਾ। ਆਪ ਸ਼ੁਧ ਪਾਠ ਸੰਗਤਾਂ ਨੂੰ ਕਰਾਂਦੇ ਰਹੇ।

ਦੋ ਬਜੇ ਰਾਤੀਂ ਜਾਗ, ਸਣੇ ਕੇਸ ਅਸ਼ਨਾਨ ਕਰ, ਪੰਜ ਮਾਲਾ ਭਜਨ ਦੀਆਂ, ਪੰਜ ਗਰੰਥੀ ਦਾ ਪਾਠ ਅਤੇ ਸੌ ਪੱਤਰਾ ਸ੍ਰੀ ਗਰੰਥ ਸਾਹਿਬ ਦਾ ਕਰਦੇ ਅਤੇ ਕਰਾਉਂਦੇ ਸੀ।

ਬਿਕ੍ਰਮ ਉਨੀ ਸੌ ਸਤਾਰਾਂ ਤਕ ਆਪ ਨੇ ਡੇਰੇ ਦੇ ਮੁਖ ਕਾਰਜਾਂ ਨੂੰ ਨੇਪਰੇ ਚਾਹੜ ਦਿਤਾ। ਆਪ ਅਠ ਪਹਿਰਾ ਪ੍ਰਕਾਸ਼ ਦਾ ਕਰਕੇ ਪਰੇਮ ਰੰਗ ਵਿਚ ਰੰਗੇ ਰਹਿੰਦੇ।

੧੯੧੮ ਵਿਸਾਖ ਨੂੰ ਸਤਿਗੁਰਾਂ ਦੇ ਸੰਗ ਨਾਲ ਗੁਰਮਤ ਪ੍ਰਚਾਰਨ ਵਾਸਤੇ ਅਧਕੁੰਭੀ ਗੰਗਾ ਤੇ ਗਏ। ਸਤਿਗੁਰਾਂ ਦੇ ਬਹੁਤ ਸਾਰੇ ਕੌਤਕਾਂ ਨੂੰ ਵੇਖਿਆ ਤੇ ਗੁਰੂ ਜੀ ਆਪ ਨਾਲ ਬਹੁਤ ਪਿਆਰ ਰਖਦੇ। ਪੰਜਾਬ ਵਿਚ ਦੌਰਾ ਕਰਨ ਸਮੇਂ ਗੁਰੂ ਜੀ ਨਾਲ ਆਪ ਵੀ ਜਾਂਦੇ ਰਹੇ।

ਓਸ ਸਮੇਂ ਆਪ ਨੇ ਰੇਬ ਪਜਾਮਾ ਤੇ ਕੁੜਤੇ ਉਪਰ ਕਾਦਰਾ ਪਾ ਕੇ ਸਫੈਦ ਦਸਤਾਰ ਵਿਚ ਖੰਡਾ ਤੇ ਗਲ ਵਿਚ ਮਾਲਾ ਪਾਕੇ ਘੋੜੇ ਤੇ ਅਸਵਾਰ ਹੁੰਦੇ ਸੀ।

ਭੈਣੀ ਸਾਹਿਬ ਆਕੇ ਲਿਬਾਸ ਬਦਲ ਕੇ ਗੋਤੀ ਬੰਨ੍ਹਦੇ ਅਤੇ ਧਰਤੀ ਉਤੇ ਬਿਰਾਜਦੇ। ਸ੍ਰੀ ਗਰੰਥ ਸਾਹਿਬ ਨੂੰ ਦੀਵਾਨ ਬੂਟਾ ਸਿੰਘ ਦਾ ਪੱਥਰ ਦੇ ਪਰੈਸ ਵਿਚ ਲਾਹੌਰ ਜਾਕੇ ਛਾਪੇ ਖਾਨੇ ਵਿਚ ਆਪ ਨੇ ਕਰਵਾਇਆ ਅਤੇ ਲਾਗਤ ਕੀਮਤ ਦਿਤਾ ਜਾਂਦਾ ਸੀ।

ਸ਼ੁਧ ਅੱਖਰ ਵਿਚ ਪੰਜ ਗਰੰਥੀ ਪੰਥ ਦੇ ਪ੍ਰੈਸ ਅੰਦਰ ਆਪ ਨੇ

ਹੀ ਪ੍ਰਕਾਸ਼ਤ ਕਰਵਾਣਾ ਸੀ।

੧੯੨੨ ਅੰਦਰ ਸੋਹਨ ਸਿੰਘ ਘਾਲੀ ਨਾਲ, ਆਪ ਦੀ ਅਰਧੰਗੀ ਭੈਣੀ ਸਾਹਿਬ ਆਈ ਭਜਨ ਪੁਛ ਅੰਮ੍ਰਿਤ ਛਕ ਬਾਬੇ ਦਾ ਅੰਤਮ ਦਰਸ਼ਨ ਕਰ ਪੇਕੇ ਪਿੰਡ ਸੁਰਗ ਜਾ ਵਸੀ ਬਾਬਾ ਜੀ ਬਾਲ ਜਤੀ ਰਿਧ ਸਿਧ ਅਜਮਤ ਧਾਰੀ ਸੰਨ ੧੯੨੯ ਨੂੰ ਸਤਿਗੁਰਾਂ ਨਾਲ ਭੈਣੀ ਸਾਹਿਬ ਤੋਂ ਗਿਰਫਤਾਰ ਕਰਕੇ ਪਰਾਗਰਾਜ ਦੇ ਕਿਲੇ ਵਿਚੋਂ। ੫੦ ਸਾਲ ਦੀ ਉਮਰ ਵਿਚ ਜਹਾਜ਼ ਤੇ ਬਠਾ ਕੇ ਆਪ ਨੂੰ ਮੌਲ ਮੀਨ ਉਮਰ ਕੈਦ ਭੇਜ ਦਿਤਾ।

ਆਪ ਦੇ ਸਾਥ ਦੋ ਸੂਬੇ ਹੈਸਨ । ਹਰ ਇਕ ਨੂੰ ਖਰਚ ਚਾਰ ਰੁਪਏ ਅਠ ਆਨੇ ਪੰਜਾਬ ਸਿਖ ਰਿਆਸਤਾਂ ਸਰਕਾਰ ਵਲੋਂ ਮਿਲਦੇ ਸੀ ਬਾਬਾ ਜੀ ਦਾ ਸਦਾ ਵਰਤ ਆਮ ਜੰਤਾ ਵਿਚ ਮਸ਼ਹੂਰ ਸੀ। ਆਪ ਜੀ ਦੇ ਸੇਵਕ ਸੇਠ ਪੂਲਾ ਰਾਮ ਸੇਠ ਰੰਗਾ ਸੁਆਮੀ ਜੀ ਤੇ ਹਰੀ ਮਲੂਕਾ ਸੀ।

ਬਰਮੀ ਪੂਰਬੀ ਗੁਜਰਾਤੀ ਮਹਰਟੇ ਲੋਕ ਆਪ ਦੇ ਸ਼ਰਧਾਲੂ ਸਨ।

ਹਰ ਅਠਵੇਂ ਰੋਜ ਦੋ ਘੋੜੀਆਂ ਬੱਗੀ ਤੇ ਚੜ੍ਹਾਕੇ ਸੈਰ ਨੂੰ ਲੈ ਜਾਂਦੇ ਸੀ, ਹਾਜਰੀ ਹਰ ,ਰੋਜ਼ ਲਿਖਦੇ ਸਰਕਾਰੀ ਪੁਲਸ ਭਾਰਤ ਦੇ ਅਜਾਦ ਕਰਾਉਣ ਵਾਲੀ ਤਾਂਘ ਦਿਲ ਵਿਚ ਹੀ ਰਹੀ।

ਹਿੰਦ ਲਾਟ ਆਪਦੇ ਨਾਮ ਤੋਂ ਬੜੇ ਹੀ ਕੰਬਦੇ ਰਹੇ।

ਹਰ ਇਕ ਦੇਸ ਦੀ ਬੋਲੀ ਤੇ ਭਾਸ਼ਾ ਨੂੰ ਜਾਣਦੇ ਸੀ।

ਜਿਵੇਂ:—

ਹਰ ਇਕ ਦੇਸ ਮੁਲਕ ਦੀ ਵਿਦਿਆ ਬੋਲੀ ਆਦ।
ਹਿੰਦ ਲਾਟ ਲਾਹੌਰ ਦਾ, ਕਹਿੰਦਾ ਇਹ ਨੇ ਉਪਾਦ।
ਜਿਲ਼ਾਵਤਨ ਉਮਰ ਕੈਦ ਮੌਲ ਮੀਨ ਦੇ ਵਿਚ।
ਭਾਰਤ ਅਜਾਦ ਕਰਨ ਦੀ ਇਕੋ ਹੈਸੀ ਸਿੱਕ।

ਬਿਕ੍ਰਮ ਉਨੀ ਸੌ ਛੱਤੀਏ ਪੂਰੇ ਕਰ ਗਏ ਸਾਸ।
ਮੌਲਮੀਨ ਬਾਬਾ ਜਵਾਹਰ ਸਿੰਘ ਸਚਖੰਡ ਕੀਤਾਵਾਸ।



## ਜਿਲਾ ਵਤਨ ਸੂਬਾ ਲੱਖਾ ਸਿੰਘ ਜੀ

ਸਰਦਾਰ ਰਾਣਾ ਸਿੰਘ ਜੀ ਸਿੱਧੂ ਗੋਤ ਦੇ ਮਲੋਟ, ਛੋਟੀ ਜਹੀ ਰਿਆਸਤ ਦੇ ਮਾਲਕ ਸਨ।

ਮੁਦਕੀ ਦੇ ਜੰਗ ਵਿਚ ਅੰਗਰੇਜ਼ ਨਾਲ ਜੰਗ ਕਰਦੇ ਹੋਏ ਸ਼ਹੀਦ ਹੋ ਗਏ।

ਇਹਨਾਂ ਦੀ ਸਪਤਨੀ ਪ੍ਰੇਮਾਂ ਬੰਤੀ (ਦੇ ਪੇਕਾ ਪਿੰਡਾ ਬੰਗਾ ਸੀ। ਅਤੇ ਪਿਤਾ ਹੇਮ ਚੰਦ, ਚੰਗਾ ਧਨਵੰਤ ਸੀ, ਪ੍ਰੇਮਾ ਵੰਤੀ ਗਰਭ ਵਤੀ ਸੀ ਆਪਣੇ ਪੇਓਕੇ ਪਿੰਡ ਪਿਤਾ ਪਾਸ ਆ ਗਈ।

ਲਖਾ ਸਿੰਘ ਜੀ ਦਾ ਜਨਮ ਨਾਨਕੇ ਘਰ ਬੰਗਿਆਂ ਵਿਚ ਹੋਇਆ।

ਚੜਦੀ ਜੁਆਨੀ ਵਿਚ ਗੁਰਮੁਖੀ ਬੋਧ ਫਾਰਸੀ ਇਲਮ ਪੜ੍ਹ ਕੇ ਬੰਗਿਆਂ ਦੇ ਠਾਣੇ ਵਿਚ ਮੁਨਸ਼ੀ ਹੋ ਗਏ।

੧੯[illegible] ਦੇ ਅੰਦਰ ਸਤਿਗੁਰਾਂ ਦੁਆਬੇ ਦਾ ਦੌਰਾ ਕੀਤਾ, ਭਜਨ ਪੁਛਕੇ ਸਤਿਗੁਰਾਂ ਤੋਂ ਨੌਕਰੀ ਛਡ ਕੇ ਅੰਮ੍ਰਿਤ ਛਕ ਗੁਰੂ ਜੀ ਦੇ ਨਾਲ ਭੈਣੀ ਸਾਹਿਬ ਆ ਗਏ। ਆਪ ਦੀ ਰਾਜਨੀਤਕ ਵੇਖਕੇ ਡੇਰੇ ਦਾ ਸਰਕਾਰੀ ਕੰਮ ਸਾਧਨ ਦੇ ਅਧਿਕਾਰ ਇਹਨਾਂ ਨੂੰ ਸੀ। ਇਹ ਸੂਬਾ ਜੀ ਬੜੇ ਹੁਸ਼ਿਆਰ ਤੇ ਹਰ ਗਲ ਨੂੰ ਸਮਝਦੇ ਸੀ।

---

ਬਾਬਾ ਜਵਾਹਰ ਸਿਘ ਜੀ ਦਾ ਕੂਕੇ ਸੂਬਿਆਂ ਵਿਚ ਵਡਾ ਦਰਜਾ ਪ੍ਰਾਪਤ ਸੀ।

ਸਤਿਗੁਰੂ ਜੀ ਇਹਨਾਂ ਨੂੰ ਬਾਬਾ ਜੀ ਕਹਿਕੇ ਬੁਲਾਉਂਦੇ ਤੇ ਸਤਿਕਾਰ ਕਰਦੇ ਸਨ।

ਈਸਵੀ ੧੯੭੧ ਦੇ ਅੰਦਰ ਸਤਿਗੁਰੂ ਜੀ ਨੂੰ ਡੀ. ਸੀ. ਨੇ ਰਾਏਕੋਟ ਦੇ ਸਿੰਘਾਂ ਦੀ ਸ਼ਨਾਖਤ ਵਾਸਤੇ ਸਰਕਾਰੀ ਤੌਰ ਤੇ ਬੁਲਾਇਆ। ਆਪ ਵੀ ਨਾਲ ਗਏ, ਪਬਲਕ ਭੀ ਗੁਰਾਂ ਦੇ ਦਰਸ਼ਨ ਕਰਨ ਆਈ ਕੋਠੀ ਬਸੀਆਂ ਵਿਚ ਵਜੀਰ ਅਲੀ ਚਿਤਰਕਾਰ, ਪੁਛਦਾ ਹੈ ਸਾਰੇ ਸਿਖ ਇਕੋ ਜਿਹੇ ਨੇ, ਗੁਰੂ ਜੀ ਕਹਿੰਦੇ ਹਨ—

ਸੂਬਾ ਜੀ ਨੇ ਹਥ ਕੀਤਾ, ਸਜਾ ਉਹ ਹੀ ਚਿਤਰਕਾਰ ਨੇ ਜਿਉਂ ਦਾ ਤਿਉਂ ਹੀ ਚਿਤਰ ਖਿਚ ਦਿਤਾ ਬਸੀਆਂ ਵਿਚ।

ਸੂਬਾ ਜੀ ਦੇਸ ਅਜਾਦੀ ਪੁਜਾਰੀ ਸਨ। ਮਸਤਾਨਾ ਦਲ ਕੋਟਲੇ ਜਾ ਰਿਹਾ ਸੀ ਰਾਜਨੀਤਕ ਦੇ ਅੰਦਰ ਸੂਬਾ ਲੱਖਾ ਸਿੰਘ ਜੀ ਸੂਬਾ ਸਾਹਬ ਸਿੰਘ ਜੀ ਰਿਪੋਟ ਲਿਖਣ ਗਏ ਲੁਧਿਆਣੇ ਡਿਪਟੀ ਕਮਿਸ਼ਨਰ ਨੇ ਰਿਪੋਟ ਲਿਖਕੇ ਰਖ ਲਈ ਦੋ ਸੂਬੇ ਗਿਰਫਤਾਰ ਕਰ ਹਵਾਲਾਟ ਦੇ ਦਿਤੇ ੧੫ ਜਨਵਰੀ ਨੂੰ।

ਛਿਆਂ ਸੂਬਿਆਂ ਨੂੰ ਸਤਿਗੁਰਾਂ ਪਾਸ ਪ੍ਰਾਗਰਾਜ ਭੇਜਕੇ ਨਜਰ-ਬੰਦ ਕਰਕੇ ਮੌਲ ਮੀਨ ਦੇ ਟਾਪੂ ਵਿਚ ਨਜਰ ਬੰਦ ਕਰ ਦਿਤਾ ਆਪ ਨਾਲ ਦੋ ਸੂਬੇ ਹੋਰ ਵੀ ਸਾਥ ਗਏ। ਨਜਰ ਬੰਦ ਤਿੰਨਾਂ ਸੂਬਿਆਂ ਦੇ ਖਰਚ ਲਈ ਰਿਆਸਤ ਪਟਿਆਲਾ ਨਿਤ ਦਾ ੧੩ ਰੁਪਏ ਦਿੰਦੀ ਸੀ।

ਆਪ ਦਾ ਸਦਾ ਵਰਤ ਮੋਰ ਮਈ ਵਿਚ ਅਠੇ ਪਹਿਰ ਚਲਦਾ ਸੀ ਆਪ ਜੀ ਨੂੰ ਪੰਜਾਬੀ ਰਾਜਾ ਕਰਕੇ ਯਾਦ ਕਰਦੀ ਸੀ ਪਬਲਕ।

ਸੇਠ ਰੰਗਾ ਸੁਆਮੀ ਆਪ ਦਾ ਸੇਵਕ ਹੋ ਗਿਆ। ਸੂਬਾ ਜੀ ਦੇ ਬਚਨਾਂ ਦੁਆਰਾ ਕਈ ਲੋਕ ਨਿਹਾਲ ਹੋ ਗਏ।

ਸੇਠ ਰੰਗਾ ਸੁਆਮੀ ਦੀਆਂ ਤਿੰਨ ਔਰਤਾਂ ਸਨ। ਬੱਚਾ ਕਿਸੇ ਦੇ ਨਹੀਂ ਸੀ। ਬਾਬਾ ਜੀ ਨੇ ਪੰਜਾਂ ਕਾਗਜਾਂ 'ਤੇ ਸ਼ਬਦ ਲਿਖ ਦਿਤੇ, ਦੋ ਇਕ ਔਰਤ ਨੇ, ਦੋ ਇਕ ਔਰਤ ਨੇ ਤੇ ਇਕ ਸ਼ਬਦ ਇਕ ਔਰਤ ਨੇ ਸ਼ਬਦ ਲਿਖਿਆ ਕਾਗਜ਼ ਪੀਤਾ ਦੋਹਾਂ ਔਰਤਾਂ ਦੇ ਚਾਰ ਪੁਤਰ ਤੇ ਇਕ ਦੇ ਇਕ ਪੁਤਰ ਹੋ ਗਿਆ।

ਸੇਠ ਨੇ ਬੱਘੀ ਦੋ ਘੋੜਿਆਂ ਵਾਲੀ ਭੇਟਾ ਕਰ ਦਿਤੀ। ਸੂਬਾ ਜੀਹਰ ਅੱਠਵੇਂ ਦਿਨ ਸੈਰ ਕਰਨ ਬੱਘੀ ਤੇ ਜਾ ਰਹੇ ਸੀ, ਅਫਸਰ ਇਕ ਅੰਗਰੇਜ਼ ਰਸਤੇ ਵਿਚ ਖੜਾ ਸੀ। ਬੱਘੀ ਵਲ ਮੂੰਹ ਕਰਕੇ ਚੁਰਟ ਦਾ ਧੂੰਆਂ ਛੱਡ ਦਿਤਾ।

ਸੂਬਾ ਲੱਖਾ ਸਿੰਘ ਜੀ ਨੇ ਬੱਘੀਓਂ ਉਤਰ ਕੇ ਅੰਗਰੇਜ਼ ਦੇ ਚਪੇੜ ਮੂੰਹ ਤੇ ਮਾਰੀ। ਬਚਨ ਕੀਤਾ, ਪ੍ਰਦੇਸ ਵਿਚ ਕੈਦ ਵੀ ਕੀਤੇ ਧਰਮ ਨੂੰ ਛੀਨ ਰਹੇ ਹੋ।

ਅੰਗਰੇਜ਼ ਨੇ ਮੁਕੱਦਮਾ ਤਾਂ ਨਾ ਕੀਤਾ, ਪਰ ਸਾਲ ਭਰ ਵਾਸਤੇ ਸੈਰ ਕਰਨੀ ਬੰਦ ਕਰ ਦਿਤੀ। ਕਈ ਪੰਜਾਬੀ ਮੋਰ-ਮਈ ਗਏ ਸਿਖ ਹੋਕੇ ਗੋਰੇ ਦੀ ਨੌਕਰੀ ਛੱਡ ਕੇ ਪੰਜਾਬ ਵਿਚ ਆਏ।

ਆਪ ਦਾ ਇਕ ਦੋਹਰਾ ਲਿਖਿਆ ਕਾਗਜ਼ ਤੇ ਮਿਲਿਆ ਹੈ, ਜੋ ਇੰਜ ਸੀ :—

ਲਿਖ ਤੁਮ ਸੌ ਹਜ਼ਾਰ ਮਰਗਿੰਦ, ਦੋਏ ਨਿਰਬਾਣ।

ਦੋਹਰਾ

ਸ੍ਰੀ ਪੱਤ ਕੇ ਕਰ ਵਿਖੇ, ਪੰਚ ਅੱਖਰ ਲਖ ਲੇਹੁ॥
ਆਦ ਅਖਰ ਕੋ ਛਾਡ ਕੇ ਬਾਕੀ ਮੁਝ ਕੋ ਦੇਹੁ॥
ਆਪ ਦੀ ਸੇਵਕ, ਬਰਮੀ ਮਾਈ ਡੇਰੇ ਦੀ ਸਫਾਈ *ਕਰਦੀ

---

# ਪੰਜਾਬੀ ਭੈਣ ਅੰਕ

ਈਸਵੀ ੧੯੦੪ ਅੰਦਰ ਪੰਜਾਬੀ ਭੈਣ ਰਿਸਾਲਾ ਫੀਰੋਜ਼ ਪੁਰ ਤੋਂ ਭਾਈ ਤਖਤ ਸਿੰਘ ਜੀ ਦੀ ਪ੍ਰਧਾਨਗੀ ਵਿਚ ਹਰ ਮਹੀਨੇ ਛਪਦਾ ਸੀ। ਉਸ ਵਿਚ ਸਤਿਗੁਰਾਂ ਦੀ ਤਸਵੀਰ ਅਤੇ ਸੂਬਾ ਲੱਖਾ ਸਿੰਘ ਦੀ ਜਾਣ ਪਛਾਣ ਵਿਚ ਲੇਖ ਲਿਖਿਆ ਸੀ,

ਅੰਗਰੇਜ਼ਾਂ ਨੇ ਸ੍ਰੀ ਬਾਬਾ ਰਾਮ ਸਿੰਘ ਜੀ ਮਹਾਰਾਜ ਨੂੰ ਜਿਲਾ-ਵਤਨ ਕਰਕੇ ਰੰਗੂਨ ਵਿਚ ਨਜਰਬੰਦ ਕਰ ਦਿਤਾ। ਪੰਜਾਬ ਦੇ*

ਹੁੰਦੀ। ਉਸ ਦੀਆਂ ਦੋ ਧੀਆਂ ਸੀ। ਬਾਬਾ ਜੀ ਨੇ ਸ੍ਰੀ ਗਰੰਥ ਸਾਹਿਬ ਦਾ ਪਾਠ ਪੜ੍ਹਾ ਦਿਤਾ। ਸੂਬਾ ਜੀ ਨੇ ਬਚਨ ਕੀਤਾ, ਅਸਾਂ ਹੁਣ ਚਲੇ ਜਾਣਾ ਹੈ, ਮੁੜ ਨਹੀਂ ਔਣਾ, ਬਰਮਾ ਮਾਈ ਨੇ ਕਿਹਾ ਮੇਰਾ ਆਸਰਾ ਤੁਸੀਂ ਸੌ, ਤੁਹਾਡੇ ਆਸਰੇ ਬੱਚੀਆਂ ਪਲ ਗਈਆਂ ਹਨ।

ਬਾਬਾ ਜੀ ਬਚਨ ਕੀਤਾ, ਸ੍ਰੀ ਗਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਪਾਠ ਕਰਦੀ ਰਹੀਂ*, ਜੋਤਾਂ ਜਗਾਈਂ, ਤੇਰਾ ਖਰਚ ਆਪੇ ਹੀ ਗੁਰੂ ਘਲੇਗਾ। ਚੰਗਾ ਨਿਰਬਾਹ ਹੋਵੇਗਾ। ਬਾਬਾ ਜੀ ਦੇ ਸੇਵਕ ਬਰਮੀ, ਪੰਜਾਬੀ, ਤਿੱਬਤੀ, ਮਾਰਵਾੜੀ ਬਹੁਤ ਸੀ।

ਈਸਵੀ ੧੯੮੫ ਦੇ ਚੇਤਰ ਨੂੰ ਮੋਰ ਮਈ ਵਿਚ ਪੂਰੇ ਹੋ ਗਏ, ਸੱਚ ਖੰਡ ਜਾ ਵਸੇ।

---

*ਫੌਜੀ ਸਿਖ ਜਦ ਰੰਗੂਨ ਗਏ।

ਬਾਬਾ ਜੀ ਦੇ ਦਰਸ਼ਨ ਕੀਤੇ, ਕਈ ਉਹਨਾਂ ਦੇ ਸ਼ਰਧਾਲੂ ਹੋ ਗਏ, ਅੰਗਰੇਜ਼ਾਂ ਨੇ ਏਹ ਵੇਖ ਨੇ, ਬਾਬਾ ਜੀ ਨੂੰ ਮੋਰਮਈ ਦੇ ਟਾਪੂ ਵਿਚ ਘੱਲ ਨਜ਼ਰ ਬੰਦ ਕੀਤੇ ਪਹਿਰੇ ਲਾ ਦਿਤੇ। ਕੁਝ ਚਿਰ ਬਾਅਦ ਅੰਗਰੇਜ਼ਾਂ ਨੇ ਐਲਾਨ ਕੀਤਾ। ਬਾਬਾ ਜੀ ੧੮੮੫ ਵਿਚ ਸਰੀਰ ਛੱਡ ਗਏ।

ਸ: ਆਲਮ ਸਿੰਘ ਜੀ ਸਰਵੇਕਾਰ ਅਫਸਰ ਦਸਦੇ ਹਨ ਕਿ ਬਾਬਾ ਰਾਮ ਸਿੰਘ ਜੀ ਦੇ ਦਰਸ਼ਨ ਮੋਰਮਈ ੧੯੯੧ ਵਿਚ ਕੀਤੇ।

ਸੂਬਾ ਲੱਖਾ ਸਿੰਘ ਜੀ ਵੀ ਪੰਜਾਬੀ ਰਾਜੇ ਕਰਕੇ ਸਦੇ ਜਾਂਦੇ ਸੀ, ਉਹਨਾਂ ਦੀਆਂ ਪਾਲਕ ਸਪੁਤ੍ਰੀਆਂ ਦੋ ਹੈਸਨ ਬਰਮਣ ਮਾਈ ਦੀਆਂ ਧੀਆਂ। ਵੱਡੀ ਲਖਵਿੰਦਰ ਕੌਰ ਜਿਸ ਦਾ ਅਨੰਦ ਸੇਰਦਾਰ ਆਲਮ ਸਿੰਘ ਓਵਰਸੀਅਰ ਡਸਕੇ ਨਾਲ ਹੋ ਗਿਆ। ਛੋਟੀ ਸਪੁਤ੍ਰੀ ਲਖਵੀਰ ਕੌਰ ਸਿਖ ਵਿਦਿਆ ਫੀਰੋਜ਼ਪੁਰ ਦੀ ਪੰਜਾਬੀ ਭੈਣ ਰਿਸਾਲੇ ਦੀ ਐਡੀਟਰ, ਤਖਤ ਸਿੰਘ ਜ਼ਿੰਦਾ ਸ਼ਹੀਦ ਫੀਰੋਜ਼ਪੁਰ

(ਜ਼ਬਤ ਕਰ ਦਿਤਾ ਸੀ ਅੰਗਰੇਜ਼ ਨੇ ਏਹ ਅੰਕ)

# ਸੂਬਾ ਬਰਮਾ ਸਿੰਘ ਜੀ ਜਲਾਵਤਨ

ਜ਼ਿਲਾ ਕਰਨਾਲ ਦੇ ਦਰੀਆ ਪੁਰ ਨਗਰ ਸ: ਗੁਲਾਬ ਸਿੰਘ ਦੇ ਘਰ ਜਨਮ ਹੋਇਆ ।

ਜੁਆਨ ਹੋਕੇ ਸਾਧੂ ਹੋ ਗਏ, ਉਦਾਸੀ ਜਮਾਤ ਨਾਲ ਅਠ ਸਠ ਤੀਰਥ ਯਾਤਰਾ ਦੇ ਭਰਮਨ ਕਰਦੇ ਹੋਏ ਚੰਗੇ ਵਿਦਵਾਨ ਹੋ ਗਏ ।

ਹਰ ਦੇਸ ਦੀ ਬੋਲੀ ਦੇ ਜਾਣੂ ਸਨ ਬਿਕ੍ਰਮ ੧੯੧੫ ਦੇ ਅੰਦਰ ਉਦਾਸੀ ਸਾਧੂ ਜਮਾਤ ਸਤਿਗੁਰਾਂ ਦੇ ਦਰਸ਼ਨ ਕਰਨ ਭੈਣੀ ਸਾਹਿਬ ਆਏ ਮਹੰਤ ਸਮੇਤ ਸਾਰੇ ਸਾਧੂ ਭਜਨ ਪੁਛ ਕੇ ਅੰਮ੍ਰਿਤ ਛਕ ਸਿੰਘ ਹੋ ਗਏ ।

ਭੈਣੀ ਸਾਹਿਬ ਸਤਿਗੁਰਾਂ ਦੇ ਹਜ਼ੂਰ ਰਹਿੰਦੇ ਰਹੇ । ਸੂਬੇ ਸਾਜਣ ਸਮੇਂ ਆਪ ਨੂੰ ਬਾਈ ਸੂਬਿਆਂ ਵਿਚ ਸੂਬਾ ਬਣਾਇਆ ਸੀ ਗੁਰੂ ਜੀ ਨੇ ਆਪ ਦਾ ਪ੍ਰਚਾਰ ਬਾਂਗਰ ਦੇਸ, ਵਿਚ ਕੈਥਲ, ਬੂੜੀਆ, ਨਾਹਣ, ਕਰਨਾਲ, ਕਰੁਛੇਤਰ ਦੇ ਆਸ ਪਾਸ ਵਿਚ ਕੀਤਾ ।

ਆਪਦੇ ਅਸਰ ਹੇਠ ਜਗੀਰਦਾਰ ਸਰਦਾਰਾਂ ਦੇ ਦਿਲਾਂ ਅੰਦਰ ਆਜ਼ਾਦੀ ਦੇ ਵਲਵਲੇ ਭਰ ਦਿਤੇ ।

੫੦ ਸਾਲ ਦੀ ਉਮਰ ਵਿਚ ਗਿਰਫਤਾਰ ਕੀਤੇ ਗਏ ੧੯੨੯ ਨੂੰ ਨਜ਼ਰ ਬੰਦ ਉਮਰ ਕੈਦ ਮੋਰ ਮਈ ਵਿਚ ਆਪ ਨੂੰ ਖਰਚ ਚਾਰ ਰੁਪਏ ਚਾਰ ਆਨੇ ਰੋਜ਼ ਦੇ ਪੰਜਾਬ ਸਰਕਾਰ ਦਿੰਦੀ ਸੀ । ਪਟਿਆਲਾ ਰਾਜੇ ਦੇ ਖਜਾਨੇ ਵਿਚੋਂ ।

ਸੂਬਾ ਜੀ ਮੌਲਮੀਨ ਅੰਦਰ ਈਸਵੀ ੧੯੯੧ ਰਾਤ ਸਮੇਂ ਬੁਖਾਰ ਹੋ ਗਿਆ ਦੇਹ ਤਿਆਗ ਗਏ ਆਪਦਾ ਸਸਕਾਰ ਬੇਰੀ ਦੇ ਰੁਖ ਪਾਸ ਕੀਤਾ ਗਿਆ ।

# ਜਲਾਵਤਨ ਸੂਬਾ ਕਾਹਨ ਸਿੰਘ ਜੀ ਨਿਹੰਗ

ਕੂਕਿਆਂ ਦਾ ਚਕ ਰਿਆਸਤ ਕੋਟਲਾ ਵਿਚ ;ਹੈ ਬੋਪਾ ਰਾਏ ਗੋਤ ਦੇ ਨਥਾ ਸਿੰਘ ਜ਼ਿਮੀਂਦਾਰ ਦੇ ਘਰ ਰੂਪਾਂ ਤੋਂ ਆਪਦਾ ਜਨਮ ਹੋਇਆ।

ਸਤ ਫੁਟ ਆਪ ਦਾ ਕਦ ਤੇ ਰੰਗ ਗੋਰਾ ਅੱਖਾਂ ਕੰਵਲ ਜੈਸੀਆਂ ਸੀ, ਸ਼ਿਖ ਦਰਬਾਰ ਵਿਚ ਭਰਤੀ ਹੋ ਕੇ ਆਪ ਸੂਬੇਦਾਰ ਫੌਜ ਦੇ ਬਣ ਗਏ।

ਨੌ ਨਿਹਾਲ ਸਿੰਘ ਦੀ ਫੌਜ ਵਿਚਸਤਿਗੁਰਾਂ ਦੇ ਕੌਤਕ ਵੇਖਕੇ ਆਪ ਅਨਿੰਨ ਸੇਵਕ ਹੋ ਗਏ ਅਤੇ ਹਜਰੋ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰ ਭਜਨ ਲੈ ਲਿਆ ਸਤਿਗੁਰਾਂ ਨਾਲ ਲਾਹੌਰ ਆ ਗਏ। ਇਕ ਦਿਨ ਸਤਿਗੁਰਾਂ ਨੇ ਭਾਈ ਕਾਹਨ ਸਿੰਘ ਦੇ ਪਟ ਤੇ ਤਲਵਾਰ ਮਾਰੀ ਅਤੇ ਡੂੰਘਾ ਘਾ ਲਗਿਆ ਲਹੂ ਲੁਹਾਨ ਹੋ ਕੇ ਕਾਹਨ ਸਿੰਘ ਨੇ ਕਿਹਾ ਚੰਗਾ ਫਲ ਦਿਤਾ ਸੇਵਾ ਦਾ। ਸਤਿਗੁਰਾਂ ਕਿਹਾ, ਓਏ ਕਾਨ੍ਹਿਆ, ਮੁਦਕੀ ਦਾ ਜੰਗ ਹੋਣਾ ਹੈ ਤੇਰੀ ਮੌਤ ਹੋਣੀ ਸੀ, ਮੈਂ ਪੱਟ ਪਾੜ ਕੇ ਕਢ ਦਿਤੀ ਹੈ ਜਦ ਤੇਰੇ ਤੇ ਗੋਲੀ ਲਗੇਗੀ ਅਸਰ ਨਾ ਕਰੇਗੀ ਤੂੰ ਬੁਕਲ ਮਾਰ ਲਵੀਂ ਕੰਬਲ ਦੀ।

ਮੁਦਕੀ ਦੇ ਜੰਗ ਵਿਚ ਉਹ ਬਚਨ ਪੂਰਾ ਹੋ ਗਿਆ ਕਾਹਨ ਸਿੰਘ ਜੀ ਸੂਬੇਦਾਰ, ਬਚਕੇ ਬਰਦੀ ਲਾਹ ਕੇ ਪਿੰਡ ਆ ਗਏ ਅੰਗਰੇਜ਼ ਨੇ ਲਾਹੌਰ ਤੇ ਕਬਜਾ ਕਰ ਲਿਆ ਤੇ ਰਾਜ ਕਰਨ ਲਗਾ।

ਸਤਿਗੁਰੂ ਰਾਮ ਸਿੰਘ ਜੀ ਪੰਥ ਦੀ ਜਥੇਬੰਦੀ ਅਤੇ ਧਰਮ ਪ੍ਰਚਾਰ ਗੁਰਮਤਿ ਸਤਿਗੁਰਾਂ ਦਾ ਜਸ ਸੁਣ ਕੇ ਕਾਹਨ ਸਿੰਘ ਜੀ ਤੇ ਦੂਲਾ ਸਿੰਘ ਸੁੰਦਰ ਸਿੰਘ, ਧਿਆਨ ਸਿੰਘ ਗੁਰਮੁਖ ਸਿੰਘ ਅਨੋਖ ਸਿੰਘ ਭੈਣੀ ਸਾਹਿਬ ਆਏ ਸਤਿਗੁਰਾਂ ਦਾ ਦਰਸ਼ਨ ਕਰ ਭਜਨ ਲੈਕੇ ਅੰਮ੍ਰਿਤ ਛਕ ਸਿੰਘ ਹੋ ਗਏ। ਵਤਨ ਦੇ ਪਿਆਰ ਵਿਚ ਰੰਗੀਚੇ ਗਏ, ਕਾਹਨ ਸਿੰਘ ਗੁਰੂ ਜੀ ਦੇ ਹਜ਼ੂਰ ਸੇਵਾ ਕਰਨ ਲਗਾ ਰਾਜਨੀਤਕ

ਤੇ ਜਥੇਬੰਦੀ ਕਰਨ ਵਿਚ ਪੂਰਨ ਸਿੰਘ ਸੀ ਦੇਸ ਪਿਆਰ ਸਿਖ ਰਾਜ ਦਾ ਅੰਦਰ ਪਿਆਰ ਸੀ ।

ਸਤਿਗੁਰਾਂ ਨੇ ਪਹਿਲ ਪਹਿਲ ਮੈਨ ਦੁਆਬ ਦੇ ਸਰਦਾਰਾਂ ਸਿਖਾਂ ਜੋ ਫੌਜੀ ਸਿਖ ਦਰਬਾਰ ਦੇ ਹਾਮੀ ਸੀ ਸੰਤ ਖਾਲਸਾ ਕਰਨ ਹਿਤ । ਰਾਜ ਪੁਰ, ਅੰਬਾਲਾ, ਜਗਾਦਰੀ, ਕਪਾਲ ਮੌਚਨ, ਬੂੜੀਆ ਪਰਗਣਿਆਂ ਵਿਚ ਸਿੰਘ ਸਜਾ ਕੇ ਪਟਿਆਲੇ ਆ ਗਏ ਤੇ ਬਾਬਾ ਜੀ ਦੇ ਅਸਰ ਹੇਠ ਅੰਗਰੇਜ਼ ਦੇ ਖਲਾਫ ਲੋਕ ਹੋ ਗਏ ।

ਆਪ ਦਾ ਬਾਣਾ, ਪੀਲੀ ਦਸਤਾਰ ਤੇ ਸੀਸ ਤੇ ਬੁੰਗਾ ਸਜਾ ਚਕਰ ਤੇ ਖੰਡਾ ਸੀਸ ਤੇ ਰਖਦੇ ਸੀ ਆਪ ਜੀ ਨੂੰ ਨਿਹੰਗ ਸਿੰਘ ਨਾਮ ਨਾਲ ਯਾਦ ਕਰਦੇ ਪਟਿਆਲੇ ਵਾਲੇ ਰਾਜੇ ਨੇ ਆਪ ਦੇ ਪ੍ਰਚਾਰ ਤੋਂ ਘ੍ਬਰ ਕੇ ਰਿਆਸਤ ਦੇ ਬਾਹਰ ਕਰ ਦਿਤਾ ।

ਬਾਬਾ ਜੀ ਭੈਣੀ ਸਾਹਿਬ ਪੁਜ ਕੇ, ਸਤਿਗਰਾਂ ਦੇ ਹੁਕਮ ਨਾਲ ਜ਼ਿਲਾ ਹੁਸ਼ਿਆਰ ਪੁਰ ਵਿਚ ਆ ਕੇ ਅਨੇਕਾਂ ਪਿੰਡਾਂ ਵਿਚ ਸਿੰਘ ਸਜਾ ਦਿਤੇ ।

ਸਿਖ ਦਰਬਾਰ ਦੇ ਫੌਜੀਆਂ ਨੂੰ ਸਿਖ ਰਾਜ ਕਰਨ ਦੀ ਛੋਹ ਲਾ ਦਿਤੀ ।

ਸਤਿਗੁਰਾਂ ਨੇ ਆਪ ਨੂੰ ਨਿਪਾਲ ਵਿਚ ਤੋਰ ਦਿਤਾ । ਸੂਬਾ ਸਾਹਬ ਸਿੰਘ ਜੀ ਨਾਲ । ਨਿਪਾਲ ਰਾਜੇ ਨੇ ਆਪ ਦੇ ਰਾਹੀਂ ਸਤਿ-ਗੁਰਾਂ ਦੀ ਭੇਟਾ, ਗੁਟੂ ਘੋੜਾ, ਪੰਜਾਹ ਗਜ ਬਨਾਤ ਕਸਤੂਰੀ ਦੇ ਨਾਪੇਆਂ ਦੀ ਮਾਲਾ, ਦੋ ਖੋਖਰੀਆਂ ਲਿਆ ਕੇ ਭੇਟਾ ਕਰ ਦਿਤੀਆਂ ਆਪ ਬੜੇ ਸਰਗਰਮ ਵਰਕਰ ਸੂਬੇ ਸੀ । ਅੰਗਰੇਜ਼ ਨੇ ਆਪ ਨੂੰ ਮੁਲਾਂ ਪੁਰ ਰਿਆਸਤ ਕੋਟਲਾ ਤੇ ਗਿਰਫਤਾਰ ਕਰ ਕੇ ਨਜ਼ਰਬੰਦ ਕਰਕੇ ਅਦਨ ਦੇ ਟਾਪੂ ਵਿਚ ਪੁਰ੍ਹਾ ਦਿਤਾ ।

ਚਾਰ ਰੁਪਏ ਹਰ ਰੋਜ਼ ਖਰਚ ਸਰਕਾਰ ਵਲੋਂ ਮਿਲਦਾ ਸੀ ।

ਆਪ ਦੀ ਉਮਰ ਬਿਰਧ ਹੋ ਗਈ । ਪਾਣੀ ਵਿਚ ਤਰਨ ਦੇ

ਬੜੇ ਹੀ ਆਦੀ ਸਨ ।

ਇਥੇ ਆਪ ਨੇ ਸ੍ਰੀ ਗਰੰਥ ਸਾਹਿਬ ਦੇ ਸਤ ਸੌ ਪਾਠ ਕੀਤੇ ।

ਪਾਣੀ ਦੀ ਝੀਲ ਦੇ ਪਾਸ ਅੰਗਰੇਜ਼ਾਂ ਦਾ ਬੰਗਲਾ ਸੀ ਜੋ ਜੰਗਲਾਤ ਦਾ ਠੇਕੇਦਾਰ ਸੀ, ਉਸ ਦੇ ਬੰਗਲੇ ਨੂੰ ਅਗ ਲਗ ਗਈ, ਦੋ ਬੱਚੇ ਵਿਚ ਸੀ ਮੇਮ ਬਾਹਰ ਨਿਕਲ ਕੇ ਦੁਹਾਈ ਪਾ ਰਹੀ ਸੀ ।

ਬਾਬਾ ਜੀ ਨੇ ਕੰਬਲ ਤੇ ਰਜਾਈ ਵਲੇਟ ਪਾਣੀ ਵਿਚ ਛਾਲ ਮਾਰ ਕੇ ਬਾਹਰ ਆ ਕੇ ਅਗ ਵਿਚੋਂ ਦੋਵੇਂ ਬਚੇ ਕਛਾਂ ਵਿਚ ਜਿਉਂਦੇ ਕਢ ਲਿਆਂਦੇ, ਮੇਮ ਬਹੁਤ ਖੁਸ਼ ਹੋਈ ਅੰਗਰੇਜ਼ ਨੂੰ ਸਾਰਾ ਹਾਲ ਦਸਿਆ, ਉਸ ਨੇ ਬਾਬਾ ਜੀ ਨੂੰ ਆਪਣੇ ਪਾਸ ਬੁਲਾਕੇ ਪੁਛਿਆ ।

ਤੁਮ ਬਾਬਾ ਜੀ ਨਜ਼ਰ ਬੰਦ ਕਿਉਂ ਕੀਤੇ ਸਰਕਾਰ ਨੇ, ਬਾਬਾ ਜੀ ਨੇ ਸਾਰਾ ਹਾਲ ਪੰਜਾਬ ਦਾ ਰਾਜ ਸਾਡਾ ਸਿਖਾਂ ਦਾ ਸੀ ਅੰਗਰੇਜ਼ਾਂ ਨੇ ਖੋਹ ਲਿਆ ਅਸੀਂ ਅੰਗਰੇਜ਼ ਦੇ ਖਿਲਾਫ ਪ੍ਰਚਾਰ ਕਰਦੇ ਰਹੇ ਜਿਸ ਤੇ ਹਿੰਦ ਲਾਟ ਨੇ ਨਜ਼ਰਬੰਦ ਉਮਰ ਭਰ ਕਰ ਦਿਤਾ । ਉਸ ਅੰਗਰੇਜ਼ ਨੇ ਲਾਟ ਹਿੰਦ ਤੋਂ ਖਲਾਸੀ ਕਰਾ ਕੇ ਕੁਝ ਪਦਾਰਥ ਦੇ ਕੇ ਪੰਜਾਬ ਘਲ ਦਿਤਾ । ਆਪ ਦੇ ਪਿੰਡ ਚੱਕ ਰਿਆਸਤ ਵਿਚ ਆ ਗਏ ।

ਬਾਬਾ ਜੀ ਹਰ ਰੋਜ਼ ਰੋਹੀ ਵਿਚ ਭਜਨ ਜਾ ਕਰਦੇ, ਅਕਾਲਸਰ ਦੇ ਅੰਦਰ ।

ਇਕ ਦਿਨ ਪਿੰਡ ਆ ਰਹੇ ਸੀ, ਰਸਤੇ ਦੇ ਵਿਚ ਮਰੇ ਹੋਏ ਬੈਲ ਨੂੰ ਚੁਮਾਰ ਧੂਹ ਕੇ ਲੈ ਜਾਂਦੇ ਡਿਠੇ । ਬੈਲ ਵਾਲਾ ਜ਼ਿਮੀਂਦਾਰ ਧਾਹਾਂ ਮਾਰਦਾ ਸੀ ਬੈਲ ਪਾਸ । ਬਾਬਾ ਜੀ ਨੇ ਆਪਣੇ ਗੜਵੇ ਵਿਚੋਂ ਮਰੇ ਬੈਲ ਦੇ ਅਖਾਂ ਵਿਚ ਜਲ ਦੇ ਛਿਟੇ ਦਿਤੇ । ਬੈਲ ਸਾਹ ਲੈ ਕੇ ਉਠ ਕੇ ਘਰ ਚਲਾ ਗਿਆ । ਬਾਬਾ ਜੀ ਦਾ ਇਹ ਕੌਤਕ ਦੇਖ ਸਾਰਾ

ਪਿੰਡ ਸ਼ਰਨਾਗਤ ਹੋ ਗਿਆ।

ਬਾਬਾ ਜੀ ਦੇ ਬਚਨਾਂ ਨਾਲ ਕਈ ਇਸਤ੍ਰੀਆਂ ਦੀਆਂ ਕੁਖਾਂ ਹਰੀਆਂ ਹੋ ਗਈਆਂ। ਬਾਲਕਾਂ ਨਾਲ। ਸ੍ਰੀ ਗੁਰੂ ਹਰੀ ਸਿੰਘ ਦਾ ਦਰਸ਼ਨ ਭੈਣੀ ਸਾਹਿਬ ਆਕੇ ਅਤੇ ਚਰਨਾਂ ਥੇ ਸ਼ਰਧਾ ਰਖ ਕੇ। ਗੁਰੂ ਜੀ ਵੀ ਬਹੁਤ ਸਤਿਕਾਰ ਕੀਤਾ।



## ਅੰਮ੍ਰਿਤਸਰ ਵਿਚ ਦਰਸ਼ਨ

ਸੰਨ ੧੯੫੪ ਵਿਚ ਆਪਣੇ ਪੁਤਰ ਗੁਰਮੁਖ ਸਿੰਘ ਨਾਲ ਅੰਮ੍ਰਿਤਸਰ ਆਏ ਦਰਸ਼ਨ ਕਰਨ। ਗੁਰਮੁਖ ਸਿੰਘ ਜੀ ਨੂੰ ਤਾਪ ਹੋ ਗਿਆ ਤੇ ਅੰਤ ਸਮਾਂ ਹੋਣ ਲੱਗਾ। ਬਾਬਾ ਜੀ ਆਪਣੇ ਪੁਤਰ ਦੀ ਦਸ਼ਾ ਵੇਖ ਕੇ ਬਚਨ ਕੀਤਾ, ਗੁਰਮੁਖ ਸਿੰਘ ਤੂੰ ਬਾਲ ਬਚਿਆਂ ਨੂੰ ਪਾਲ ਤੇਰੇ ਪੁਤਰ ਛੋਟੇ ਹਨ। ਤੇਰੇ ਥਾਂ ਮੈਂ ਸਰੀਰ ਤਿਆਗ ਦਿੰਦਾ ਹਾਂ ਤੇਰੀ ਮੌਤ ਮੈਂ ਮਰਨਾ ਹਾਂ। ਮੈਂ ਬਾਰਾਂ ਸਾਲ ਹੋਰ ਜੀਣਾਸੀ, ਤੂੰ ਬਾਰਾਂ ਸਾਲ ਜੀਂਦਾ ਰਹੁ। ਬਚਨ ਕਰ ਬਾਬਾ ਜੀ ਅਸ਼ਨਾਨ ਕਰ

---

ਨੋਟ—ਕਾਹਨ ਸਿੰਘ ਜੀ ਦੇ ਪੁਤਰ ਗੁਰਮੁਖ ਸਿੰਘ ਤੇਰਾਂ ਸਾਲ ਦੇ ਬਾਅਦ ਦੇਹ ਛਡ ਗਏ।

ਏਹ ਪਿੰਡ ਕੂਕਿਆਂ ਦੇ ਚੱਕ ਨਾਲ ਪੰਥ ਵਿਚ ਯਾਦ ਹੈ ਸ਼ਹੀਦ ਧਿਆਨ ਸਿੰਘ ਮਲੇਰ ਕੋਟਲੇ ਵਿਚ ਹੋਏ, ਸਤਿਗੁਰੂ ਪ੍ਰਤਾਪ ਸਿੰਘ ਦੇ ਹਜ਼ੂਰੀ ਸੇਵਕ ਭਾਈ ਵਜ਼ੀਰ ਸਿੰਘ ਜੀ ਏਸੇ ਨਗਰ ਦੇ ਸਨ।

ਅਤੇ ਸੂਬਾ ਗੁਰਬਖਸ਼ ਸਿੰਘ ਨਾਮਧਾਰੀ ਪੰਥ ਦੇ ਚਮਕਦੇ ਹੀਰੇ, ਬੁਢੇ ਸ਼ੇਰ ਜਿਨਾਂ ਨੇ ਮਲੇਰ ਕੋਟਲੇ ਸ਼ਹੀਦੀ ਅਸਥਾਨ ਜਗ੍ਹਾ ਤੇ ਪਥਰ ਰਖਿਆ।

ਕੂਕਿਆਂ ਦਾ ਚੱਕ ਸਿਦਕ ਧਾਰੀ ਸਿੰਘ ਨਾਮਧਾਰੀ ਪੰਥ ਦਾ ਸ਼ਰਧਾਲੂ ਨਗਰ ਹੈ।

ਭੁੰਜੇ ਕੁਸ਼ਾ ਰਖ ਦੇਂਹ ਛੱਡ ਗਏ ਅੰਮ੍ਰਿਤਸਰ ੧੯੫੪ ਅਸੂ ਕਤਕ ਵਦੀ ਦਸ ਨੂੰ।

ਅੰਤ ਵੇਲੇ ਬਚਨ ਕੀਤਾ, ਦਿਲ ਵਿਚ ਇਕੋ ਹੀ ਤਾਂਘ ਰਹੀ। ਅੰਗਰੇਜ਼ ਰਾਜ ਨਾ ਦੂਰ ਹੋਇਆ। ਛੇਤੀ ਹੀ ਭਾਰਤ ਵਿਚੋਂ ਫਰੰਗੀ ਦੀਆਂ ਜੜ੍ਹਾਂ ਪੁਟਾਂਗਾ। ਆਪ ਦੇ ਸਵਾਸ ਪੂਰੇ ਹੋ ਗਏ।



# ਜਲਾਵਤਨ ਸੂਬਾ ਰੂੜ ਸਿੰਘ ਜੀ

ਜ਼ਿਲਾ ਅੰਮ੍ਰਿਤਸਰ ਪਰਗਣਾਂ ਤਰਨ ਤਾਰਨ ਦੇ ਨਜਦੀਕ ਬੰਗਾਲੀ ਪੁਰ ਵਿਚ।

ਭਾਈ ਦਿਆਲ ਸਿੰਘ ਦੇ ਘਰ ਮਾਤਾ ਕੇਸਰੋ ਤੇ ਡਡਿਆਲ ਗੋਤ ਰਾਮ ਗੜ੍ਹੀਆ ਦੇ ਘਰ ਪੈਦਾ ਹੋਏ ਛੋਟੀ ਉਮਰ ਵਿਚ ਉਦਾਸੀ ਸੰਤਾਂ ਦੀ ਸੰਗਤ ਨੇ ਆਪ ਨੂੰ ਵਿਰਕਤੀ ਦਾ ਰੰਗ ਚਾੜ੍ਹ ਦਿਤਾ। ਸਾਧੂਆਂ ਦੀ ਜਮਾਤ ਦੇਸਾਂ ਪ੍ਰਦੇਸਾਂ ਤੋਂ ਭਰਮਨ ਕਰਕੇ ਪੰਜਾਬ ਦੇ ਪਿੰਡ ਸੁਲਤਾਨ ਪੁਰ ਆਏ ਬਿਆਈਂ ਨਦੀ ਦੇ ਕੰਢੇ ਸਾਧੂ ਦਾ ਅਸਥਾਨ ਸੀ ਜਮਾਤ ਨੇ ਉਥੇ ਆ ਨਿਵਾਸ ਕੀਤਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਸਥਾਨ ਪਾਸ ਡੇਰੇ ਵਾਲੇ ਮਹਾਤਮਾ ਤਪੀਆਂ ਤੇ ਹਠੀਆਂ ਦੀ ਕਰਾਮਾਤ ਉਸ ਦੀ ਵੇਖ ਕੇ ਲੋਕ ਉਸ ਦੇ ਚੇਲੇ ਹੋ ਗਏ ਸਨ।

ਚੰਗਾ ਤਪ ਤੇਜ ਸੀ ਦੁਧ ਦੀਆਂ ਖੀਰਾਂ ਤੇ ਪੂੜੇ ਆਦਿ ਭੇਟਾਂ ਲੋਕ ਦਿੰਦੇ ਸੀ।

ਜਮਾਤ ਦੇ ਸਾਧੂ ਨਿਰਵਾਣ ਕੋਈ ਧੂਣੀ ਤਾਪ, ਕੋਈ ਰੁਖਾਂ ਨਾਲ ਪੁਠੇ ਲਟਕੇ, ਕੋਈ ਜਲ ਧਾਰਾ ਕਰੇ ਕੋਈ ਇਕ ਲਤ ਦੇ ਭਾਰ ਖੜੇ, ਕਈ ਪਰਕਾਰ ਦੇ ਤਪ ਕਰਦੇ ਸੀ ਬਾਵੇ।

ਡੇਰੇ ਵਾਲੇ ਮਹਾਤਮਾ ਨੇ ਆਖਿਆ ਮੈਂ ਚਵ੍ਹੀ ਸਾਲ ਤਪ ਕੀਤਾ ਸੀ ਪਾਣੀ ਵਿਚ ਖੜਕੇ, ਤੁਹਾਡੇ ਵਿਚ ਕੋਈ ਸਾਧੂ ਇਕ ਰਾਤ

ਵੜਕੇ ਪਾਣੀ ਵਿਚ ਵਿਖਾਵੇ, ਮੈਂ ਉਸ ਨੂੰ ਬਾਰਾਂ ਸਾਲਾਂ ਦਾ ਤਪ ਕੀਤਾ ਫਲ ਦੇਵਾਂ।

ਬਾਵਾ ਰੂੜ ਦਾਸ ਜੀ ਤਿਆਰ ਹੋ ਗਏ ਬਿਆਈਂ ਨਦੀ ਵਿਚ ਵੜ ਗਏ। ਗਲ ਗਲ ਪਾਣੀ ਵਿਚ ਸਾਰੀ ਰਾਤ ਖੜੇ ਰਹੇ। ਸੂਰਜ ਦੇ ਪ੍ਰਕਾਸ਼ ਹੋਣ ਤੇ ਜਲ ਤੇ ਬਾਹਰ ਆ ਗਏ।

ਮਹਾਤਮਾ ਨੇ ਬਾਰਾਂ ਸਾਲਾਂ ਦੇ ਤਪਾਂ ਦਾ ਫਲ ਮਨਸ ਦਿਤਾ ਤੇ ਬਚਨ ਕੀਤਾ, ਬਾਰਾਂ ਸਾਲਾਂ ਦਾ ਫਲ ਜਿਸ ਨੇ ਲੈਣਾ ਹੋਵੇ ਇਕ ਦਿਨ ਦਰਸ਼ਨ ਕਰਨ ਤੇ ਮਿਲੇਗਾ। ਭੈਣੀ ਵਿਚ ਅਵਤਾਰ ਪ੍ਰਗਟ ਹੋ ਗਿਆ ਹੈ ਅਕਾਲ ਪੁਰਖ ਦਾ। ਇਹ ਸੁਣ ਕੇ ਸਾਰੀ ਜਮਾਤ ਮਹੰਤ, ਸੰਤ, ਬਾਵੇ ਭੈਣੀ ਸਾਹਿਬ ਆਏ।

ਬਿਕ੍ਰਮ ੧੯੧੫ ਦੇ ਅੰਦਰ ਸਤਿਗੁਰਾਂ ਦਾ ਦਰਸ਼ਨ ਕਰ ਕੇ ਸਿੰਘ ਸਜ ਗਏ। ਰਿਧਾਂ ਸਿਧਾਂ ਕਰਾਮਾਤਾਂ ਦੇ ਭੰਡਾਰੇ ਦੇਣ ਵਾਲੇ ਸੇਵਕ ਹੋ ਗਏ। ਮਹੰਤ ਭੰਡਾਰੀ ਰੂੜ ਦਾਸ ਨੇ ਅੰਮ੍ਰਿਤ ਛਕਿਆ। ਜਟਾਂ ਖੋਹਲ ਪੰਜ ਕਕਾਰ ਧਾਰ ਲਏ।

ਸਤਿਗੁਰਾਂ ਨੇ ੧੯੨੨ ਵਿਚ ਰੂੜ ਸਿੰਘ ਜੀ ਨੂੰ ਸੂਬਾ ਥਾਪ ਕੇ ਪਰਗਣਾ ਤਰਨ ਤਾਰਨ ਦੇ ਵਿਚ ਪ੍ਰਚਾਰ ਕਰਨ ਭੇਜ ਦਿਤਾ।

ਸਤਿਗੁਰਾਂ ਨੇ ਇਸ ਸੂਬੇ ਦਾ ਅਨੰਦ ਤਰਨ ਤਾਰਨ ਰਾਮ-ਗੜ੍ਹੀਆਂ ਦੇ ਘਰ ਕਰ ਦਿਤਾ। ਆਪ ਦੇ ਤਿੰਨ ਪੁਤਰ ਰਤਨ ਕੌਰ ਤੇ ਹੋਏ, ਦੋ ਧੀਆਂ, ਆਪ ਦੀ ਜਥੇਬੰਦੀ ਪ੍ਰਚਾਰ ਤੋਂ ਅੰਗਰੇਜ਼ ਡਰਦੇ ਸਨ। ਬਿਕ੍ਰਮ ੧੯੨੯ ਅੰਦਰ ਭੈਣੀ ਸਾਹਿਬੋਂ ਗਿਰਫ਼ਤਾਰ ਕਰਕੇ ਨਜ਼ਰ ਬੰਦੀ ਕੈਦ ਅਸੀਰ ਗੜ੍ਹ ਦੇ ਕਿਲੇ ਬੰਬਈ ਵਿਚ ਭੇਜ ਦਿਤਾ। ਇਕ ਰੁਪਿਆ ਅੱਠ ਆਨੇ ਗਵਰਮੈਂਟ ਵਲੋਂ ਖ਼ਰਚ ਦਿਤਾ ਜਾਂਦਾ ਰਿਹਾ।

---

ਨੋਟ—ਆਪ ਦੀ ਅੰਸ ਬੰਸ, ਪ੍ਰਵਾਰ ਨਾਮਧਾਰੀ ਪਿੰਡ ਬੰਗਾਲੀ ਪੁਰ ਜ਼ਿਲਾ ਅੰਮ੍ਰਿਤਸਰ ਵਿਚ ਜੀਵਤ ਹੈ।

ਸੱਤ ਸਾਲ ਤੋਂ ਬਾਅਦ ਆਪ ਨੂੰ ਪਾਣੀ ਲਾਗ ਦੀ ਬਿਮਾਰੀ ਵੇਖ ਡਾਕਟਰਾਂ ਨੇ ਕੋਈ ਇਲਾਜ ਨਾ ਕੀਤਾ। ਅਸੀਰ ਗੜ੍ਹ ਅੰਦਰ ੧੮੮੪ ਈਸਵੀ ਨੂੰ ਸੂਬਾ ਰੂੜ ਸਿੰਘ ਜੀ ਦੇਵ ਲੋਕ ਜਾ ਵਸੇ।



# ਜਲਾਵਤਨ ਸੂਬਾ ਮਾਨ ਸਿੰਘ ਜੀ

ਜ਼ਿਲਾ ਫਿਰੋਜ਼ ਪੁਰ, ਪਿੰਡ ਸੈਦੋ ਸ: ਮੱਖਣ ਸਿੰਘ ਦੇ ਘਰ, ਮਾਤਾ ਕਰਮੋਂ ਤੇ ੧੯੮੯ ਵਿਚ ਪੈਦਾ ਹੋਏ।

ਬਾਲ ਉਮਰ ਵਿਚ, ਪਿੰਡ ਦੇ ਡੇਰੇ ਸੰਤ ਸਰਨ ਦਾਸ ਤੇ ਗੁਰੂ ਘਰ ਦਾ ਬੋਧ ਪ੍ਰਾਪਤ ਕੀਤਾ।

ਏਸ ਨਗਰ ਸਤਿਗੁਰੂ ਰਾਮ ਸਿੰਘ ਜੀ ਗਏ ਨਗਰ ਸੰਤ ਖਾਲਸਾ ਹੋ ਗਿਆ ਦੇਸ ਪਿਆਰ ਦੇ ਜਜ਼ਬੇ ਵਿਚ ਜਥੇ ਬੰਦ ਹੋ ਗਏ, ਮਾਨ ਸਿੰਘ ਦਾ ਅਨੰਦ ਸਤਿਗੁਰਾਂ ਨੇ ਪਿੰਡ ਬੁਰਜ ਕਲਾਲੇ ਦੇ ਨਾਮਧਾਰੀ ਪ੍ਰਵਾਰ ਸੰਤ ਸੁੰਦਰ ਸਿੰਘ ਦੀ ਸਪੁਤਰੀ ਜਿਉਣ ਕੌਰ ਨਾਲ ਕਰ ਦਿਤਾ ੧੯੨੦ ਵਿਚ। ਆਪ ਦੇ ਦੋ ਪੁਤਰ ਹੋਏ, ਸਤਿਗੁਰਾਂ ਨੇ ਇਹਨਾਂ ਨੂੰ ਸੂਬਾ ਥਾਪ ਦਿਤਾ।

ਤਪੇ ਦੇ ਇਲਾਕੇ ਵਿਚ ਗੁਰਮਤਿ ਪ੍ਰਚਾਰ ਦੇ ਰਹੇ ਆਪ ਨੂੰ ੧੯੨੮ ੨੦ ਜਨਵਰੀ ਨੂੰ ਭੈਣੀ ਸਾਹਿਬ ਤੇ ਗਿਰਫਤਾਰ ਕੀਤਾ। ਪ੍ਰਾਗਰਾਜ ਵਿਚ ਹੁਕਮ ਸੁਣਾ ਕੇ ਚਰਨਾਲ ਗੜ੍ਹ ਯੂ. ਪੀ. ਵਿਚ ਪੁਚਾਕੇ ਨਜ਼ਰ ਬੰਦ ਕਰ ਦਿਤਾ।

ਇਕ ਰੁਪਿਆ ਛੇ ਆਨੇ ਹਰ ਰੋਜ਼ ਆਪ ਨੂੰ ਖਰਚ ਪੰਜਾਬ ਸਰਕਾਰ ਦਿੰਦੀ ਸੀ।

ਆਪ ਹਰ ਰੋਜ਼ ਪੈਦਲ ਸੈਰ ਕਰਦੇ ਜਾ ਰਹੇ ਸੀ ਇਕ ਨੌਜਵਾਨ ਗੋਰਾ ਚੁਰਟ ਪੀਂਦਾ ਸੀ ਧੂਆਂ ਸੂਬਾ ਜੀ ਦੇ ਮੋਹਰੇ ਆ

ਕੇ ਛਡ ਦਿਤਾ । ਸੂਬੇ ਜੀ ਨੇ ਉਸ ਗੋਰੇ ਦੇ ਮੂੰਹ ਵਿਚ ਥੁਕ ਦਿਤਾ। ਉਸ ਦਿਨ ਤੇ ਬਾਬਾ ਜੀ ਨੇ ਪੈਦਲ ਸੈਰ ਬੰਦ ਕਰ ਦਿਤੀ। ਅਪ ਦੇ ਦੋ ਸੇਵਕ ਜੋਧਾ ਮਲ ਤੇ ਚਤਰ ਭੂਜੀ ਸੀ ਦੋਵੇਂ ਸਿਪਾਹੀ ਸਨ ।

ਦੋਹਾਂ ਨੂੰ ਭਜਨ ਦਸਕੇ ਗੁਰਬਾਣੀ ਕੰਠ ਕਰਾ ਦਿਤੀ ਜੋ ਹਰ ਰੋਜ਼ ਨਿਤ ਨੇਮ ਨਾਲ ਇਸ਼ਨਾਨ ਕਰਦੇ ਤੇ ਪੜ੍ਹਦੇ ੧੯੪੨ ਵਿਚ ਪੰਜਾਬ ਗੌਰਮਿੰਟ ਨੇ ਪੰਜਾਬ ਵਿਚ ਘਲ ਕੇ, ਸੈਦੋ ਪਿੰਡ ਦੇ ਅੰਦਰ ਨਜ਼ਰਬੰਦ ਕਰ ਦਿਤਾ। ਆਪ ਪ੍ਰਵਾਰ ਵਿਚ ਰਹਿੰਦੇ ਅਤੇ ਭੈਣੀ ਸਾਹਿਬ ਸ੍ਰੀ ਗੁਰੂ ਹਰੀ ਸਿੰਘ ਦਾ ਦਰਸ਼ਨ ਕਰਨ ਆਏ ਠਾਣੇ ਰਿਪੋਟ ਦੇਕੇ ਆਏ ਨਿਹਾਲੇ ਵਾਲ। ਠਾਣੇਦਾਰ ਆਪ ਦੇ ਦਰਸ਼ਨ ਕਰ ਭਜਨ ਪੁਛ ਸਿੰਘ ਹੋ ਗਿਆ। ਸੂਬਾ ਜੀ ਨੂੰ ਰਾਤ ਦੇ ਸਮੇਂ ਬੁਖਾਰ ਹੋ ਗਿਆ ਸਵੇਰੇ ਹੀ ਸਰੀਰ ਛਡ ਗਏ । ੧੯੬੬ ਚੇਤਰ ੫ ਅਕਾਲ ਪੁਰਖ ਵਿਚ ਲੀਨ ਹੋ ਗਏ ।



---

ਨੋਟ—ਜ਼ਿਲਾ ਫਿਰੋਜ਼ਪੁਰ ਤੇ ਅੰਗਰੇਜ਼ ਤਫਤੀਸ਼ ਕਰਨ ਵਾਸਤੇ ਸੈਦੋ ਪੁਜਿਆ। ਪਿੰਡ ਤੇ ਬੜੀ ਸਖਤੀ ਕੀਤੀ ਗਈ। ਜਿਸ ਦੇ ਕਛਹਿਰਾ ਵੇਖੇ ਫੜ ਕੇ ਲੈ ਜਾਵੇ ਠਾਣੇ ਵਿਚ ਜਾ ਕੇ ਤੰਗੀਆਂ ਦਿੰਦਾ ਸੀ। ੧੯੩੦ ਵਿਚ ਉਹੀ ਗੋਰਾ ਆ ਕੇ ਪੁਛਦਾ ਹੈ, ਕੋਈ ਕੂਕਾ ਅਬ ਹੈ ਇਸ ਗਾਓਂ ਮੇਂ, ਇਕ ਗੁਰਬਖਸ਼ ਸਿੰਘ ਸੀ ਕਹਿੰਦਾ ਮੈਂ ਹਾਂ ਕੂਕਾ, ਇਕ ਬੂਟਾ ਸਿੰਘ ਆਖੇ ਮੈਂ ਹਾਂ ਕੂਕਾ ਫਰੰਗੀ ਨੇ ਕਿਹਾ ਤੁਮਾਰੇ ਲਕ ਨਾਲ ਕਛਹਿਰੇ ਨਹੀਂ ਹਨ, ਸਿੰਘ ਘਰਾਂ ਤੋਂ ਕਛਹਿਰੇ ਪਾ ਕੇ ਆ ਗਏ, ਗੋਰੇ ਨੇ ਗ੍ਰਿਫਤਾਰ ਕਰ ਸਿੰਘਾਂ ਨੂੰ ਹਥਕੜੀਆਂ ਲਾ ਕੇ ਲੈ ਗਿਆ ਨਿਹਾਲੇ ਵਾਲ ਠਾਣੇ ਵਿਚ ਦੋ ਮਹੀਨੇ ਰਖਕੇ ਛਡ ਦਿਤਾ।

# ਜਲਾ ਵਤਨ ਸੂਬਾ ਹੁਕਮਾ ਸਿੰਘ ਜੀ

ਰਾਮ ਪੁਰ ਫੂਲਮਰਾਜ ਦੇ ਨਜ਼ਦੀਕ ਰਿਆਸਤ ਨਾਭਾ ਵਿਚ ਪਿਥੋ ਨਗਰ ਮਸ਼ਹੂਰ ਹੈ। ਸ: ਮੇਹਰ ਸਿੰਘ ਧਾਲੀਦਾਲ ਦੇ ਘਰ ਆਪ ਦਾ ਜਨਮ ੧੮੯੨ ਵਿਚ ਹੋਇਆ। ਵਿਦਿਆ ਬੋਧ ਪਿੰਡ ਦੇ ਡੇਰੇ ਵਿਚ ਕੀਤਾ। ੧੯੧੬ ਵਿਚ ਸਤਿਗੁਰੂ ਰਾਮ ਸਿੰਘ ਜੀ ਏਥੇ ਗਏ। ਸਾਰਾ ਨਗਰ ਸਿੰਘ ਸਜ ਗਿਆ। ਹੁਕਮਾ ਸਿੰਘ ਜੀ ਸੰਤ ਖਾਲਸਾ ਹੋ ਗਏ। ਦੂਸਰੀ ਵਾਰ ਸਤਿਗੁਰੂ ਜੀ ਪਿਥੋ ਵਿਚ ੧੯੧੯ ਵਿਚ ਗਏ। ਦਿਵਾਨ ਪਿਪਲਾਂ ਦੇ ਹੇਠਾਂ ਲਗਾ ਬੇਅੰਤ ਸੰਗਤਾਂ ਦਾ ਇਕੱਠ ਸੀ।

---

ਨੋਟ:-- ਪਿਥੋ ਨਗਰ ਤੋਂ ਤਿੰਨ ਸਿੰਘ ਰਾਇਕੋਟ ਵਿਚ ਸ਼ਹੀਦ ਹੋ ਗਏ। ਮਸਤਾਨ ਸਿੰਘ ਜੀ, ਗੁਰਮੁਖ ਸਿੰਘ, ਮੰਗਲ ਸਿੰਘ ਜੀ। ਸ: ਹੀਰਾ ਸਿੰਘ ਜੀ ਮਲੇਰ ਕੋਟਲੇ ਵਿਚ ਸ਼ਹੀਦ ਹੋਏ। ਇਹ ਠਗਰ ਨਾਮਧਾਰੀ ਕੇਂਦਰ ਹੈ।

ਬਾਬਾ ਭਗਵਾਨ ਸਿੰਘ ਜੀ ਰੱਬ, ਕਰਕੇ ਸੰਗਤ ਪੁਕਾਰਦੀ ਸੀ; ਸ੍ਰੀ ਗਰੰਥ ਸਾਹਿਬ ਸਾਰਾ ਕੰਠ ਸੀ।

ਸ੍ਰੀ ਗੁਰੂ ਹਰੀ ਸਿੰਘ ਜੀ ਦੋ ਵਾਰ ਦੀਵਾਨ ਕੀਤਾ ਪਿਥੋ ਵਿਚ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਹੁਤ ਵਾਰ ਚਰਨ ਪਾਏ। ਸੂਬਾ ਸ਼ੇਰ ਸਿੰਘ ਜੀ ਦਾ ਪ੍ਰਵਾਰ ਸ: ਨਾਹਰ ਸਿੰਘ ਤੇ ਤਾਰਾ ਸਿੰਘ ਜੀ ਪੰਥ ਦੇ ਹਰਮਨ ਪਿਆਰੇ ਸੀ। ਸ: ਨਾਹਰ ਸਿੰਘ ਦੇ ਸਪੁੱਤ੍ਰ ਸ੍ਰੀ ਚਰਨ ਸਿੰਘ ਜੀ ਪੰਛੀ ਨਾਮਧਾਰੀ ਪੰਥ ਨੂੰ ਚੜ੍ਹਦੀਆਂ ਕਲਾਂ ਵਿਚ ਲੈ ਜਾਣ ਹਿਤ ਸ਼ਹੀਦੀ ਯਾਦਗਾਰ ਕਾਇਮ ਕਰਕੇ ਸ਼ਹੀਦੀ ਮੇਲਾ ਪਿਥੋ ਵਿਚ ਆਏ ਸਾਲ ਕਰਦੇ ਹਨ।

ਸ੍ਰੀ ਗਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਤੇ ਹਵਨ ਹੋਣ ਲੱਗਾ। ਹੁਕਮਾ ਸਿੰਘ ਜੀ ਬਾਣੀ ਪੜ੍ਹਦੇ ਸੀ ਹਵਨ ਦੀ। ਚੌਂਕੜੀ ਮਾਰ ਕੇ ਸੂਤਰ ਪੈ ਗਿਆ, ਬਹੱਤਰ ਹਥ ਉਚੇ ਅਕਾਸ਼ ਤੇ ਚੜ੍ਹ ਕੇ ਹੇਠ ਆਸਣ ਤੇ ਆ ਬੈਠੇ। ਬਾਬਾ ਜੀ ਦੀ ਮਹਾਨਤਾ ਹੋਣ ਲਗ ਪਈ।

ਸਤਿਗੁਰੂ ਜੀ ਭੈਣੀ ਸਾਹਿਬ ਲੈ ਗਏ। ੨੨ ਸੂਬਿਆਂ ਦੇ ਵਿਚ ਏਹ ਸੂਬੇ ਥਾਪੇ ਗਏ ਅਤੇ ਰੋਹੀ, ਸਾਭੋ ਕੇ ਵਿਚ ਪਰਚਾਰ ਕਰਦੇ ਰਹੇ। ੧੯੨੮ ਵਿਚ ਇਹਨਾਂ ਨੂੰਗਿਰਫਤਾਰ ਕਰਕੇ ਭੈਣੀ ਸਾਹਿਬ ਤੋਂ ਚਨਾਰ ਗੜ ਵਿਚ ਨਜ਼ਰ ਬੰਦ ਕਰ ਦਿਤਾ। ਇਕ ਰੁਪਿਆ ਛੇ ਆਨੇ ਆਪ ਨੂੰ ਖਰਚ ਦੇਂਦੇ ਸੀ ਅੰਗਰੇਜ। ੧੪ ਸਾਲ ਬਾਦ ਆਪ ਨੂੰ ਪੰਜਾਬ ਵਿਚ ਘਲ ਕੇ ਜਿਲਾ ਫਿਰੋਜਪੁਰ /ਪਿੰਡ ਗਧਾ ਡੋਬ ਗੁਰੂ ਸਰ, ਵਿਚ ਨਿਗਰਾਨੀ ਠਾਣੇਦਾਰਾਂ ਤੇ ਨੰਬਰਦਾਰਾਂ ਨੂੰ ਕਰਾ ਦਿਤੀ।

ਪਹਿਲੇ ਪਹਿਲ ਆਪ ਦੀ ਰਿਹੈਸ਼ ਸ: ਸੁੰਦਰ ਸਿੰਘ ਦੇ ਘਰ ਸੀ। ਮਾਈ ਰਾਮ ਕੌਰ ਆਪ ਦੀ ਸੇਵਾ ਕਰਦੇ ਤੇ ਪ੍ਰਸ਼ਾਦਾ ਛਕਾਉਂਦੇ। ਸ੍ਰੀ ਗੁਰੂ ਹਰੀ ਸਿੰਘ ਜੀ ਏਸ ਨਗਰ ਪੁਜੇ। ੧੯੫੨ ਨੂੰ ਮੇਲਾ ਸੀ, ਆਪ ਦਰਸ਼ਨ ਕਰਕੇ ਬਾਗੋ ਬਾਗ ਹੋ ਗਏ। ਸ੍ਰੀ ਗੁਰੂ ਜੀ ਨੇ ਵੀ ਆਪ ਦਾ ਸਤਿਕਾਰ ਬਹੁਤ ਕੀਤਾ।

ਬਾਬਾ ਜੀ ਬਿਰਧ ਹੋਣ ਸਮੇਂ ਸ: ਅਮਰ ਸਿੰਘ ਦੇ ਖੇਤ ਵਿਚ ਬੁੰਗਾ ਪਾ ਕੇ ਰਹਿੰਦੇ ਰਹੇ। ਹਰ ਵੇਲੇ ਗੁਰਬਾਣੀ ਪੜ੍ਹਦੇ, ਬਚਨ ਨਾ ਕਰਦੇ ਕਿਸੇ ਨਾਲ, ਸੈਂਕੜੇ ਲੋਕਾਂ ਨੂੰ ਭਜਨ ਦੇਂਦੇ ਰਹੇ। ਅੰਤ ਸਮੇਂ ਦੀ ਸੇਵਾ ਸੰਤ ਜੁਆਲਾ ਸਿੰਘ ਜੀ ਮਿਸਤਰੀ ਕਰਦੇ ਰਹੇ। ੧੯੬੬ ਵਿਚ ਸੂਬਾ ਜੀ ਯਾਤਰਾ ਪੂਰੀ ਕਰ ਬੈਕੁੰਠ ਜਾ ਵਸੇ। ਗਧਾ ਡੋਬ ਵਿਚ ਆਪ ਦੀ ਯਾਦਗਰ ਥਾਂ ਹੈ ਜਿਥੇ ਦੁਧ ਦੀਆਂ ਸੁਖਾਂ ਆਪ ਦੀ ਯਾਦ ਵਿਚ ਭੇਟਾ ਹੁੰਦੀਆਂ ਹਨ। ਆਪ ਜੀ ਦਾ ਅੰਤਮ ਮੇਲਾ ਗੁਰੂ ਸਰ ਵਿਚ ਸ: ਸੁੰਦਰ ਸਿੰਘ ਜੀ ਨੇ ਪੰਜ ਪਾਠ ਕਰ ਭੋਗ ਪਾਏ।



# ਜਲਾ ਵਤਨ ਸੂਬਾ ਸਾਹਬ ਸਿੰਘ ਜੀ

ਬੰਗਾਲੀ ਪੁਰ ਜ਼ਿਲਾ ਅੰਮ੍ਰਿਤਸਰ ਪ੍ਰਗਣੇ ਤਰਨ ਤਾਰਨ ਪਾਸ ਦਿਆਲ ਸਿੰਘਦੇ ਘਰ ਰਾਮਗੜ੍ਹੀਆ ਕੁਲ ਗੋਤ ਡਡਿਆਲੇ ਵਿਚ ਪੈਦਾ ਹੋਏ ੧੯੮੯ ਵਿਚ।ਬਾਲ ਉਮਰ ਵਿਚ ਉਦਾਸੀ ਸਾਧਾਂ ਦੇ ਚੇਲੇ ਹੋ ਗਏ ਸਰਬ ਦੇਸ਼ਾਂ ਦੀ ਬੋਲੀ ਅਤੇ ਭਾਸ਼ਾ ਪੜ੍ਹ ਗਏ। ਉਦਾਸੀ ਜਮਾਤ ਦੇ ਮੁਖੀ ਸ੍ਰੀ ਮਹੰਤ ਸਾਹਬ ਦਾਸ ਜੀ ਜਮਾਤ ਸਮੇਤ ਅਠ ਸਠ ਤੀਰਥਾਂ ਦੇ ਦਰਸ਼ਨ ਕਰਕੇ ਪੰਜਾਬ ਵਿਚ ਆਏ। ਸਤਿਗੁਰਾਂ ਦਾ ਜਸ ਸੁਣ ਕੇ ਭੈਣੀ ਸਾਹਿਬ ਆ ਕੇ ਸ੍ਰੀ ਗੁਰੂ ਜੀ ਦਾ ਦਰਸ਼ਨ ਕਰ ਸਾਰੀ ਜਮਾਤ ਬਾਵੇ ਸਠ ਸਤਰ ਜਟਾਂ ਖੋਹਲ ਕੇ ਪੰਜ ਕਕਾਰ ਧਾਰਨ ਕਰਕੇ ਭਜਨ ਪੁਛ ਅੰਮ੍ਰਿਤ ਪਾਨ ਕਰਕੇ ਸੰਤ ਖ ਲਸਾ ਹੋ ਗਏ ਅਤੇ ਸਤਿਗੁਰਾਂ ਦੇ ਹਜ਼ੂਰ ਸੇਵਾ ਕਰਦੇ ਰਹੇ। ਗੁਰੂ ਜੀ ਨੇ ਡੇਰੇ ਦੀ ਜੁੰਮੇਵਾਰੀ ਸੌਂਪ ਦਿਤੀ। ਰਾਜਨੀਤੀ ਦੇ ਹਰ ਕੰਮ ਦੀ ਸੂਝ ਬੂਝ ਵਾਲੇ ਸੀ। ਆਪ ਦੇ ਸ੍ਰੀ ਗਰੰਥ ਸਹਿਬ ਕੰਠਾਗਰ ਸੀ। ਪੰਜਾਹ ਪਤਰੇ ਹਮੇਸ਼ਾਂ ਪਾਠ ਕਰਕੇ ਪੰਥਕ ਡਾਕ ਦੇ ਜ਼ਿਮੇਵਾਰ ਇਹੋ ਸੀ। ਭੈਣੀ ਸਾਹਿਬ ਤੋਂ ਜੋ ਖਬਰ ਘਲਣੀ ਹੁੰਦੀ ਇਕੋ ਦਿਨ ਮੁਕਤਸਰ, ਅੰਮ੍ਰਿਤਸਰ ਪੁਚਾਈ ਜਾਂਦੀ। ਦੇਸ ਪ੍ਰਦੇਸਾਂ ਵਿਚ ਚਿਠੀਆਂ ਏਹੋ ਹੀ ਪਹੁੰਚਾਂਦੇ ਸਨ। ਅੰਗਰੇਜ ਕੂਕਾ ਡਾਕ ਪਰਬੰਧ ਵੇਖ ਕੇ ਭੈ ਭੀਤ ਹੋ ਗਏ। ਆਪ ਜੀ ਨਿਪਾਲ ਤੇ ਰੂਸ, ਕਾਬਲ ਨਾਲ ਸਬੰਧਤ ਖਬਰਾਂ ਭੇਜਦੇ ਸੀ। ੧੯੨੮, ੧੫ ਜਨਵਰੀ ਨੂੰ ਸਭ ਤੋ ਪਹਿਲੇ ਲਖਾ ਸਿੰਘ ਜੀ ਨਾਲ ਲੁਧਿਆਣੇ ਗਏ ਹੋਏ ਗਿਰਫਤਾਰ ਕੀਤੇ ਗਏ।

ਉਸ ਸਮੇਂ ਉਹਨਾਂ ਦੀ ਉਮਰ ੩੯ ਸਾਲ ਦੀ ਸੀ, ਪ੍ਰਾਗ-ਰਾਜ ਵਿਚ ਆਪ ਨੂੰ ਸਤਿਗੁਰਾਂ ਨਾਲ ਉਮਰ ਕੈਦ ਨਜਰ ਬੰਦ ਕਰਕੇ ਅਦਨ ਦੇ ਟਾਪੂ ਤੇ ਭੇਜ ਦਿਤਾ।

ਪੰਜ ਰੁਪਏ ਹਰ ਰੋਜ਼ ਖਰਚ ਮਿਲਦਾ ਪਟਿਆਲੇ ਰਾਜੇ ਵਲੋਂ।

ਬਹੁਤ ਸਾਰੇ ਬੰਗਾਲੀ ਬਾਬੂ ਆਪ ਦੇ ਸੇਵਕ ਹੋ ਗਏ, ਆਪ ਨੇ ਸਭ ਨੂੰ ਗੁਰਬਾਣੀ ਪੜਨ ਲਾ ਦਿਤਾ।

ਸਯਦ ਯਕੂਬ ਖਾਂ ਭਜਨ ਲੈ ਕੇ ਸੇਵਕ ਹੋ ਗਿਆ। ਆਪ ਨੂੰ ਦੁਧ ਤੇ ਘਿਉ ਆਮ ਮਿਲਦਾ ਸੀ ਆਪ ਨੇ ਹਜ਼ਾਰੀ ਬਾਗ ਦੇ ਮੋਹਰੇ ਲੰਗਰ ਲਾਕੇ ਖੂਹੀ ਲਵਾ ਦਿਤੀ ਆਪ ਨੇ ੭੫੦ ਪਾਠ ਸ੍ਰੀ ਗਰੰਥ ਸਾਹਿਬ ਦੇ ਕੀਤੇ ਅਤੇ ਭੈਣੀ ਸਾਹਿਬ ਵਿਚ ਭੋਗ ਪਾਏ ਗਏ ਪਾਠਾਂ ਦੇ, ਆਪ ਨੂੰ ਕਈ ਸਿੰਘ ਮਿਲਦੇ ਰਹਿੰਦੇ ਸੀ ਗੁਰੂ ਹਰੀ ਸਿੰਘ ਜੀ ਕੁਝ ਲੋੜਵੰਦ ਚੀਜ਼ਾਂ ਗੁਪਤ ਭੇਜ ਦਿੰਦੇ ਰਹੇ।

ਈਸਵੀ ੧੮੭੯ ਜੂਨ ੧੦ ਨੂੰ ਹਜ਼ਾਰੀ ਬਾਗ ਜੇਹਲ ਵਿਚ ਸਰੀਰ ਛਡਕੇ ਬੈਕੁੰਠ ਜਾ ਵਸੇ।



## ਜਲਾਵਤਨ ਸੂਬਾ ਮਲੂਕ ਸਿੰਘ ਜੀ

ਜ਼ਿਲਾ ਫੀਰੋਜ਼ਪੁਰ ਪ ਗਣਾ ਮੁਕਤਸਰ ਦੇ ਫੂਲੇਆਨੇ ਨਗਰ ਵਿਚ ਸ: ਸੁਖਾ ਸਿੰਘ ਦੇ ਘਰ, ਅਤਰੀ ਨਾਮ ਇਸਤਰੀ ਤੋਂ ਜਨਮ ਹੋਇਅ ੧੯੮੭੯ ਅੰਦਰ। ਸਤਿਗੁਰੂ ਰਾਮ ਸਿੰਘ ਜੀ ਨੇ ਏਸ ਨਗਰ ਵਿਚ ਚਰਨ ਪਾਏ, ਦੀਵਾਨ ਲੱਗਾ, ਤਿੰਨੇ ਭਰਾ ਸੰਤ ਖਾਲਸਾ ਹੋ ਗਏ।

੧੯੨੫ ਵਿਚ ਆਪ ਨੂੰ ਗਿਰਫਤਾਰ ਕਰਕੇ ਥਰਾਜ ਵਾਲੇ ਤੋਂ ਅੰਗਰੇਜ਼ਾਂ ਨੇ ਬਹਾਲ ਕਰ ਦਿਤਾ। ਹਿਸਾਬ ਦੀ ਲਿਆਕਤ ਬਹੁਤ ਸੀ। ਭੈਣੀ ਸਾਹਿਬ ਤੇ ਗਿਰਫਤਾਰ ਕੀਤਾ ਅੰਗਰੇਜ਼ੀ ਫੋਜਾਂ ਨੇ। ਇਹ ਓਹਨੀਂ ਦਿਨੀਂ ਨਹਿਰ ਦੇ ਠੇਕੇਦਾਰ ਸਨ। ੧੦੦੦ ਇਕ

---

ਨੋਟ—ਆਪ ਦੀ ਯਾਦ ਵਿਚ ਬੰਗਾਲੀ ਲੋਕ ਪੂਜਾ ਕਰਦੇ ਹਨ ਬਾਬਾ ਜੀ ਨਾਮਧਾਰੀ ਪੰਥ ਦੇ ਹਰਮਨ ਪਿਆਰੇ ਅਤੇ ਦੇਸ਼ ਅਜ਼ਾਦ ਕਰਾਉਣ ਦੇ ਨੇਤਾ ਧਰਮ ਹਿਤ ਜਾਨ ਕੁਰਬਾਨ ਕਰ ਗਏ।

ਹਜ਼ਾਰ ਦੀ ਰਕਮ ਉਹਨਾਂ ਪਾਸ ਹੈਸੀ । ਹਥਕੜੀ ਲਾ ਕੇ ਰਕਮ ਜ਼ਬਤ ਕੀਤੀ ਗਈ।

ਪਰਾਗਰਾਜ ਵਿਚ ਘੱਲ ਕੇ ਨਜ਼ਰ ਬੰਦ ਕੈਦੀ ਕਰਕੇ ਬੰਬਈ ਦੇ ਅਸੀਰ ਗੜ੍ਹਕਿਲੇ ਵਿਚ ਘੱਲ ਦਿਤਾ।

ਹਰ ਰੋਜ਼ ਪੰਦਰਾਂ ਆਨੇ ਆਪ ਨੂੰ ਫਰੰਗੀ ਸਰਕਾਰ ਵਲੋਂ ਮਿਲਦੇ ਸਨ ।

ਪੰਜਾਬ ਗੌਰਮਿੰਟ ਨੇ ਆਪ ਨੂੰ ਛੇਤੀ ਹੀ ਵਾਪਸ ਮੋੜ ਦਿਤਾ ਫੂਲੇ ਆਣੇ ਲਿਆ ਕੇ ਨਿਗਰਾਨੀ ਵਿਚ ਰਹਿਣ ਲਗੇ ਪਟੜੀ ਬੰਦ ਸੀ।

ਬਿਰਧ ਉਮਰ ਹੋ ਗਈ ੧੯੭੭ ਅੰਦਰ ਪਾਣੀ ਦੇ ਢਾਬ ਤੇ ਚਿਖਾ ਬਣਾ ਦਿਤੀ। ਮਾਘ ਸੁਧੀ ਦਸ ਨੂੰ ਬੇਕੁੰਠ ਜਾ ਵਸ। ਅੰਤਮ ਦੇਹ ਦਾ ਸਸਕਾਰ ਰੋਹੀ ਦੀ ਢਾਬ ਤੇ ਕੀਤਾ ਗਿਆ ਸੂਬਾ ਮਲੂਕ ਸਿੰਘ ਜੀ ਦਾ ।



## ਜਲਾਵਤਨ ਸੂਬਾ ਪਹਾੜਾ ਸਿੰਘ ਜੀ

ਜਿਲਾ ਲੁਧਿਆਣਾ, ਮਲੌਂਦ ਪਿੰਡ ਦੇ ਹੇਮ ਚੰਦ ਜ਼ਿਮੀਂਦਾਰ ਦੇ ਘਰ ਪੈਦਾ ਹੋਏ। ਪਹਾੜਾ ਸਿੰਘ ਜੀ ਜੁਆਨ ਹੋਕੇ ਸਤਿਗੁਰਾਂ ਦੀ ਸ਼ਰਨ ਆਕੇ ਸੰਤ ਖਾਲਸਾ ਹੋ ਗਏ।

ਸਤਿਗੁਰਾਂ ਨੇ ੨੨ ਸੂਬੇ ਸਾਜਣ ਸਮੇਂ ਆਪ ਜੀ ਨੂੰ ਸੂਬਾ

---

ਨੋਟ—ਆਪ ਦੇ ਤਿੰਨ ਭਰਾ ਅਨੂਪ ਸਿੰਘ, ਸਰੂਪ ਸਿੰਘ, ਭੂਪ ਸਿੰਘ ਜੀ ਦੇ ਅੰਸਬੰਸ ਨਾਮਧਾਰੀ ਸੇਵਕ ਮਸ਼ਹੂਰ ਨੇ, ਆਪ ਦੀ ਅੰਤਮ ਸਮਾਧ ਤੇ ਦੁਧ ਦੀ ਭੇਟਾ ਦੇਣ ਵਾਲੇ ਦੀ ਸ਼ਰਧਾ ਪੂਰੀ ਹੋ ਜਾਂਦੀ ਹੈ।

ਥਾਪ ਦਿਤਾ, ਆਪ ਦੇ ਗੁਰਬਾਣੀ ਬਹੁਤ ਹੀ ਕੰਠ ਸੀ ਭਜਨ ਦੀ ਮੂਰਤ ਸਨ ਗੁਰੂ ਜੀ ਨੇ ਜਰਗ, ਪੈਲ, ਤੇ ਸੀਟਾਂ ਵਾਲਾ ਆਦਕ ਇਲਾਕੇਆਂ ਵਿਚ ਪ੍ਰਚਾਰ ਕਰਨ ਵਾਸਤੇ ਭੇਜ ਦਿਤੇ ਆਪ ਨੇ ਬਹੁਤ ਸਰੀਰਾਂ ਨੂੰ ਭਜਨ ਦਸਕੇ ਨਿਹਾਲ ਕੀਤਾ ।

੧੯੨੮ ਵਿਚ ਭੈਣੀ ਸਾਹਿਬ ਤੇ ਗਿਰਫਤਾਰ ਕਰ ਕੇ ਪ੍ਰਾਗ-ਰਾਜ ਵਿਚ ਉਮਰ ਕੈਦ ਕਰ ਅਸ਼ੀਰਗੜ੍ਹ ਭੇਜ ਦਿਤਾ ।

ਸੂਬਾ ਰੂੜ੍ਹ ਸਿੰਘ ਸੂਬਾ ਮਲੂਕ ਸਿੰਘ ਜੀ ਸੂਬਾ ਪਹਾੜਾ ਸਿੰਘ ਜੀ । ਤਿੰਨੇ ਇਕੋ ਥਾਂ ਰਹਿੰਦੇ ਰਹੇ, ਇਕ ਇਕ ਸੂਬੇ ਨੂੰ ਵਖੋ ਵਖ ਥਾਂ ਤੇ ਰਖਿਆ ਗਿਆ ।

ਇਕ ਰੁਪਿਆ ਛੇ ਆਨੇ ਹਰ ਰੋਜ਼ ਮਿਲਦਾ ਸੀ ਪਾਣੀ ਲਾਗ ਦੀ ਬਿਮਾਰੀ ਹੋਣ ਤੇ ਹਜਾਰੀ ਬਾਗ ਦੀ ਜੇਹਲ ਅੰਦਰ ਘਲ ਦਿਤਾ, ਬਿਮਾਰੀ ਵਧ ਗਈ । ਹਜ਼ਾਰੀ ਬਾਗ ਵਿਚ ਸੂਬਾ ਜੀ ੧ ਹਾੜ ੧੯੩੯ ਨੂੰ ਦੇਹ ਛਡ ਗਏ ।



## ਸ: ਮੰਗਲ ਸਿੰਘ ਜੀ

ਸ: ਮੰਗਲ ਸਿੰਘ ਦੀ ਪੰਜਾਹ ਹਜ਼ਾਰ ਦੀ ਜਮਾਨਤ ਧੌਲ ਪੁਰ ਦੇ ਸਰਦਾਰਾਂ ਨੇ ਦੇ ਕੇ ਪੰਜਾਬ ਲੈ ਆਂਦਾ ।

ਪਿੰਡ ਬਿਸ਼ਨ ਪੁਰੇ ਵਿਚ ਪਟਿਆਲਾ ਪੁਲਸ ਦੀ ਨਿਗਰਾਨੀ

---

ਨੋਟ—ਆਪ ਦੇ ਉਤੇ ਸ਼ਰਤ ਸੀ ਭੈਣੀ ਸਾਹਿਬ ਨਾ ਜਾਵੇ ਅੰਤ ਸਮੇਂ ਸ੍ਰੀ ਗੁਰੂ ਹਰੀ ਜੀ ਦੇ ਦਰਸ਼ਨ ਕਰਕੇ ਅੰਮ੍ਰਿਤ ਛਕਿਆ । ਪੰਜ ਸੌ ਰੁਪਿਆ ਪੰਜ ਪਾਠਾਂ ਦੇ ਭੋਗ ਪਵਾਏ ਦੇਸ ਭਗਤ ਦੀ ਬੰਸ ।

ਸ: ਜੀਊਣ ਸਿੰਘ ਜੀ ਨਾਜਮ ਪਟਿਆਲਾ ਸ: ਦੰਗਲ ਸਿੰਘ ਬਿਸ਼ਨ ਪੁਰਾ ਨਾਮਧਾਰੀ ਪੰਥ ਨਾਲ ਪਿਆਰ ਰਖਦੇ ਰਹੇ ।

ਤੇ ਨਜ਼ਰਬੰਦ ਕਰ ਦਿਤਾ।

੧੯੫੭ ਦੇ ਵਿਸਾਖ ਨੂੰ ਪੂਰੇ ਹੋ ਗਏ।

ਦਸ ਸੂਬ ਪ੍ਰਦੇਸ ਦੇ ਦੇਸਾਂ ਵਿਚ ਭਾਰਤ ਅਜ਼ਾਦ
ਕਰਾਉਣ ਦੀ ਤਾਂਘ ਦਿਲ ਵਿਚ ਹੀ ਲੈ ਗਏ।
ਜੋ ਜੋ ਤਕਲੀਫਾਂ ਦਾ ਟਾਕਰਾ ਸੂਬਿਆਂ ਨੇ ਕੀਤਾ।
ਉਸ ਨੂੰ ਲਿਖਣ ਲਈ ਸਮਾਂ ਕੋਈ ਵਿਦਵਾਨ
ਕਰੇਗਾ ਪੰਜਾਬ ਦੇ ਸੂਬਿਆਂਦੀ ਕਥਾ ਪੜੋ।

# ਸੂਬਾ ਜੋਤਾ ਸਿੰਘ ਜੀ ਨਜ਼ਰਬੰਦ

ਆਪ ਦਾ ਜਨਮ ਜਿਲਾ ਸਿਆਲ ਕੋਟ ਪਿੰਡ ਢਪਈ ਘੁਮਾਰ ਜਾਤੀ ਦੇ ਰਤਨ ਚੰਦ ਦੇ ਘਰ ਆਸ਼ਾ ਦੇਵੀ ਤੋਂ ਹੋਇਆ ਬਾਬੇ ਜਮੀਤ ਸਿੰਘ ਦੀ ਸੰਗਤ ਵਿਚ ਸੰਤ ਖਾਲਸਾ ਹੋਕੇ ਸਤਿਗੁਰਾਂ ਦੇ ਦਰਸ਼ਨ ਕੀਤੇ।

ਆਪ ਨੂੰ ਛੋਟੀ ਉਮਰ ਵਿਚ ਲਿਆਕਤ ਤੇ ਯੋਗਤਾ ਵੇਖ ਗੁਰੂ ਜੀ ਨੇ ੧੯੨੨ ਵਿਚ ਸੂਬਾ ਥਾਪ ਦਿਤਾ।

ਅੰਮ੍ਰਿਤਸਰ, ਲਾਹੌਰ, ਅਜਨਾਲਾ ਦੇ ਪ੍ਰਗਣੇ ਵਿਚ ਆਪ ਨੇ ਗੁਰਮਤ ਪ੍ਰਚਾਰ ਕੀਤਾ।

੧੯੨੫ ਵਿਚ ਸਤਿਗੁਰੂ ਜੀ ਸਿਆਲ ਕੋਟ ਦੜਪ ਦਾ ਦੌਰਾ ਕਰਦੇ ਚਾਹਲ ਪਿੰਡ ਪੁਜੇ ਦੀਵਾਨ ਲਾਇਆ ਸਤਿਗੁਰਾਂ ਨੇ ਦੀਵਾਨ ਵਿਚ ਜੋਤਾ ਸਿੰਘ ਦੇ ਸੀਸ ਤੇ ਦਸਤਾਰ ਸਜਾ ਕੇ, ਸਰਬ ਬਲੌਹ ਦਾ ਖੰਡਾ, ੨੨ ਸੂਬਿਆਂ ਦੇ ਸੀਸ ਤੇ ਰਖਣ ਦਾ ਹੁਕਮ ਦਿਤਾ ਆਪ ਨੇ ਜਥੇਬੰਦੀ ਪ੍ਰਚਾਰ ਕਰਕੇ ਗੁਰਮਤ ਵਿਚ ਅਨੇਕਾਂ ਸਿੰਘ ਲੈ ਆਂਦੇ।

ਸਤਿਗੁਰੂ ਪ੍ਰਦੇਸ ਚਲੇ ਗਏ ਉਸ ਸਮੇਂ ਆਪ ਦੀ ਉਮਰ ੩੦ ਸਾਲ ਸੀ ਪਿੰਡ ਵਿਚ ਨਜਰ ਬੰਦ ਕਰ ਦਿਤਾ ਇਸੇ ਸਾਲ ਸੰਗਤਾਂ ਦੇ ਕਹਿਣ ਤੇ ਆਪ ਦਾ ਅਨੰਦ ਹੋ ਗਿਆ।

ਇਕ ਪੁਤਰ ਤੇ ਦੋ ਸਪੁੱਤ੍ਰੀਆਂ ਨੇ ਜਨਮ ਲਿਆ। ਆਪ ਦੀ ਮਹਾਨਤਾ, ਪੂਜਾ ਸੰਗਤਾਂ ਵਿਚ ਬਹੁਤ ਹੋ ਗਈ। ਢਪਈ ਵਿਚ ਆਪ ਨੇ ਲੰਗਰ ਲਾ ਦਿਤਾ।

ਬਿ: ੧੯੪੨ ਅੰਦਰ ਆਪ ਨੇ ਬੀਬੀ ਦਾ ਅਨੰਦ ਕਰਨ ਸਮੇਂ ਹਿੰਦ ਲਾਟ ਹਿਕ ਤੋਂ ਇਜਾਜ਼ਤ ਲੈ ਲੀਤੀ।ਸੰਗਤਾਂ ਬਹੁਤ ਆ ਗਈਆਂ ਅਨੰਦ ਹੋਣ ਤੇ ਬਾਦ ਸੂਬਾ ਜੋਤਾ ਸਿੰਘ ਜੀ ਗਿਰਫਤਾਰ ਕਰ ਕੇ ਲਾਹੌਰ ਸੈਂਟਰਲ ਜ਼ੇਹਲ ਤੋਂ ਅੰਮ੍ਰਿਤਸਰ ਜੇਹਲ ਭੇਜ ਦਿਤੇ ਮੁਕੱਦਮਾਂ ਕਰ ਕੇ।

ਆਪ ਦਾ ਮੁਚੱਲਕਾ ਲੈ ਕੇ ਪਿੰਡ ਵਿਚ ਨਿਗਰਾਨੀ ਨੰਬ੍ਰਦਾਰਾਂ ਦੀ ਲਾ ਦਿਤੀ। ਕਕੜਾਂ ਦੇ ਸਰਦਾਰ ਬੁਧ ਸਿੰਘ ਦਰਸ਼ਨਾਂ ਨੂੰ ਗਏ ਪੁਤਰ ਦੀ ਦਾਤ ਲੈਣ।

ਸੂਬੇ ਹੋਰਾਂ ਦੇ ਬਚਨ ਨਾਲ ਸ. ਦਿਆ ਸਿੰਘ ਜੀ ਜਨਮੇ। ਪੰਥ ਸੇਵਕ ਪੰਥਕ ਪਿਆਰ ਦੇ ਪ੍ਰਵਾਨੇ ਸਨ। ਸੂਬੇ ਜੋਤਾ ਸਿੰਘ ਦੇ ਨਿਜੀ ਸੇਵਕ ਲਾਂਗਰੀ ਸੰਤ ਪ੍ਰਤਾਪ ਸਿੰਘ ਜੀ ਸਨ। ਸੂਬਾ ਜੀ ਢਪਈ ਵਿਚ ੧੯੧੪ ਸੌਣ ੫ ਨੂੰ ਦੇਹ ਤਿਆਗ ਗਏ।



---

ਨੋਟ—ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੂਬੇ ਜੀ ਦੇ ਸਪੁਤਰ ਕਰਮ ਸਿੰਘ ਨੂੰ ਮਹੰਤ ਕਰ ਦਿਤਾ। ਉਹ ਸਨ ਸੰਤਾਲੀ ਵਿਚ ਮੁਸਲਮਾਨਾਂ ਨੇ ਸ਼ਹੀਦ ਕਰ ਦਿਤਾ। ਡੇਰਾ ਲੁਟ ਲਿਆ।

## ਸੂਬਾ ਨਰਾਇਣ ਜਿੰਘ ਜੀ ਨਜ਼ਰਬੰਦ

ਜ਼ਿਲਾ ਲੁਧਿਆਣਾ ਪਿੰਡ ਖਟੜੇ ਅਨੰਤ ਸਿੰਘ ਰਾਜ ਦੇ ਘਰ ਪੈਦਾ ਹੋਏ ੨੨ ਸੂਬਿਆਂ ਵਿਚ ਆਪ ਜੀ ਦੀ ਮਹਾਨਤਾ ਸੀ।

ਖੰਨਾ, ਮਲੋਹ ਸ਼ੇਂਟੀ, ਦੇ ਆਸ ਪਾਸੇ ਨਗਰਾਂ ਵਿਚ ਆਪ ਦਾ ਗੁਰਮਤਿ ਪ੍ਰਚਾਰ ਸੀ।

੧੯੨੯ ਮਾਘ ਨੂੰ ਆਪ ਨਜ਼ਰ ਬੰਦ ਕਰ ਦਿਤੇ ਪਿੰਡ ਵਿਚ ੧੯੩੧ ਆਪ ਦੀ ਦੇਹ ਮ੍ਰਿਤੂ ਹੋ ਗਈ।



## ਸੂਬਾ ਖਜ਼ਾਨ ਸਿੰਘ ਜੀ ਗਿਰਫਤਾਰ

ਜ਼ਿਲਾ ਜਲੰਧਰ ਪਿੰਡ ਲਧਾਣਾ ਦੇ ਰਾਮਗੜ੍ਹੀਆ ਕੌਮ ਵਿਚ ਪੈਦਾ ਹੋਏ ਆਪ ਵੀ ਸੂਬੇ ਸਨ ਸਤਿਗੁਰਾਂ ਨ ਇਹਨਾਂ ਨੂੰ ਹੁਸ਼ਿਆਰ ਪੁਰ ਊਨਾਂ ਬਲਾ ਚੌਰ ਦੇ ਪਰਗਣਿਆਂ ਵਿਚ ਗੁਰਸਿਖੀ ਪਰਚਾਰ ਗੁਰਸਿਖੀ ਪ੍ਰਚਾਰ ਲਈ ਭੇਜ ਦਿਤਾ ਆਪ ਨੇ ਭਜਨ ਦਸ ਕੇ ਗੁਰਮਤਿ ਨੂੰ ਪ੍ਰਚਾਰਿਆ।

੧੯੨੯ ਨੂੰ ਆਪ ਊਨੇ ਚਲੇ ਗਏ। ਠੇਕੇਦਾਰੀ ਦੇ ਕੰਮ ਉਤੇ ਗਿਰਫਤਾਹ ਕਰ ਕੇ ਹੁਸ਼ਿਆਰਪੁਰ ਲਿਆਂਦੇ ਗਏ। ਬਿਕਰਮ ੧੯੩੨ ਵਿਚ ਹੁਸ਼ਿਆਰ ਪੁਰ ਦੀ ਬਸਤੀ ਵਿਚ ਸਰੀਰ ਛਡ ਗਏ।



## ਸੂਬਾ ਭਗਵਾਨ ਸਿੰਘ ਜੀ ਤੇ ਪੁਲਸ ਦੀ ਨਿਗਰਾਨੀ

ਆਪ ਦਾ ਜਨਮ ਸਰਦਾਰ ਗੁਰਦਿਤ ਸਿੰਘ ਆਹਲੂਵਾਲ ਦੇ ਘਰ ਫਤਹਿ ਗੜ੍ਹ ਵਿਚ ਹੋਇਆ।

ਪਹਿਲੇ ਫੌਜੀ ਸਨ ਸਤਿਗੁਰਾਂ ਦੇ ਦਰਸ਼ਨ ਕਰ ਕੇ ਦੇਸ

ਭਗਤੀ ਰੰਗ ਵਿਚ ਰਤੇ ਗਏ ਗੁਰਮਤਿ ਪਿਆਰ ਰਗ ਰਗ ਵਿਚ ਹੋ ਗਿਆ ।

ਆਪ ਦੇ ਭਰਾਤਾ ਸ: ਕਿਸ਼ਨ ਜੀ ਸਨ ਆਪ ਦੀ ਸਪਤਨੀ ਹੁਕਮ ਕੌਰ ਤੇ ਤਿੰਨ ਧੀਆਂ ਸੀ ਸਤਿਗੁਰਾਂ ਦੇ ਸੂਬੇ ਥਾਪ ਦਿਤੇ।

ਸੂਬਾ ਜੀ ਦਾ ਅਸਰ ਰਸੂਖ ਲਾਹੌਰ ਦੇ ਆਸੇ ਪਾਸੇ ਨੱਕੇ ਵਿਚ ਸੀ ।

ਆਪ ਧੜੱਲੇਦਾਰ ਸਿਖ ਸਨ । ੧੯੧੭ ਵਿਚ ਧੌਂਕਲ ਪੀਰ ਦਾ ਅਸਥਾਨ ਸਾਫ ਕਰਕੇ ਟਲ ਤੋੜ ਦਿਤਾ ਮਾਨਤਾ ਦੇਸ ਵਿਚੋਂ ਉਡ ਗਈ। ਰਾਮ ਨੰਦੀਆਂ ਦਾ ਡੇਰਾ ਸੀ।

ਆਪ ਦੇਸਾਂ ਪ੍ਰਦੇਸਾਂ ਦੇ ਅੰਦਰ ਠੇਕੇਦਾਰੀ ਦਾ ਕੰਮ ਕਰਦੇ ਸੀ ਸਤਿਗੁਰਾਂ ਦੇ ੨੨ ਸੂਬਿਆਂ ਦੇ ਵਿਚ ਆਪ ਜੀ ਦੀ ਗਿਣਤੀ ਸੀ, ੧੯੨੯ ਬਾਦ ਆਪ ਨੇ ਅੰਮ੍ਰਿਤਸਰ ਵਿਚ ਬਾਬਾ ਅਟੱਲ ਪਾਸ ਮਕਾਨ ਤਿਆਰ ਕੀਤਾ ਪੁਲਸ ਦੀ ਨਿਗਰਾਨੀ ਲਾ ਦਿਤੀ ਸੀ ।

ਅੰਮ੍ਰਿਤਸਰ ਆਹਲੂਵਾਲ ਦਾ ਬੁੰਗਾ ਆਪ ਦੇ ਉਦਮ ਸਦਕਾ ਬਣਿਆ ਦੂਸਰੀ ਸ਼ਾਦੀ ਆਪਦੀ ਜ਼ਿਲਾ ਲੁਧਿਆਣਾ ਪਿੰਡ ਹਾਂਸ ਵਿਚ ਹੋਈ।

ਜਿਸ ਦੇ ਦੋ ਪੁਤ੍ਰ ਸਨ। ਆਪ ਦਾ ਅੰਤ ਸਮਾਂ ਈਸਵੀ ੧੯੦੫ ਫਰਵਰੀ ਸਤ ਨੂੰ ਰਾਤ ਨੌਂ ਬਜੇ ਹੋ ਗਿਆ ।

---

ਨੋਟ:—ਸੂਬਾ ਜੀ ਦੇ ਅੰਤਮ ਭੋਗ ਤੇ ਸ੍ਰੀ ਗੁਰੂ ਹਰੀ ਸਿੰਘ ਜੀ ਪੁਜੇ। ਹਰਨਾਮ ਸਿੰਘ ਨੂੰ ਦਸਤਾਰ ਸਜਾ ਕੇ ਗੁਰਸਿਖੀ ਦਾ ਵਰ ਦੇ ਕੇ ਨਿਹਾਲ ਕਰ ਦਿਤਾ। ਆਪ ਦੀ ਯਾਦ ਵਿਚ ਗਰੰਥ ਸਾਹਿਬ ਦਾ ਪਾਠ ਪ੍ਰਕਾਸ਼ ਰਹਿੰਦਾ ਏ। ਜੰਗ੍ਹਾ ਦਾ ਨਾਮ ਭਗਵਾਨ ਵਾਸ ਹੈ ਬਾਬਾ ਅਟੱਲ ਦੇ ਚੌਂਕ ਪਾਸ ਹੈ।

# ਨਜ਼ਰਬੰਦ ਸੂਬਾ ਸਰਮੁਖ ਸਿੰਘ ਜੀ

ਆਪ ਦਾ ਜਨਮ ਪਿੰਡ ਮੌੜ ਰਿਆਸਤ ਨਾਭਾ ਢਿਲੋਂ ਗੋਤ ਸ: ਅਤਰ ਸਿੰਘ ਦੇ ਘਰ ਹੋਇਆ। ੧੯੧੭ ਵਿਚ ਸਤਿਗੁਰਾਂ ਤੋਂ ਭਜਨ ਲੈ ਕੇ ਸਿੰਘ ਸਜ ਗਏ।

ਆਪ ਸੰਸਕ੍ਰਿਤ ਦੇ ਪੂਰਨ ਵਿਦਵਾਨ ਸਨ। ਨਾਮ ਦਾਤ ਦੀ ਵਸਤੂ ਲੈ ਕੇ ਨਾਮ ਰੂਪ ਹੋ ਗਏ। 'ਰਿਧ ਸਿਧ ਨਾਮੇ ਕੀ ਦਾਸੀ।'

ਆਪ ਨੂੰ ੨੨ ਸੂਬਿਆਂ ਵਿਚ ਪ੍ਰਚਾਰ ਵਾਸਤੇ ਮਾਨਸਾ ਮੰਡੀ ਬਲਾਢਾ ਵਿਚ ਗੁਰਮਤ ਪ੍ਰਚਾਰਨ ਹਿਤ ਘਲ ਦਿਤੇ। ਲਲੂ ਵਾਲ ਨਗਰ ਵਿਚ ਆਪ ਨੇ ਰਹਾਇਸ਼ ਕਰਨ ਲਈ ਆਪ ਨੂੰ ਏਸੇ ਪਿੰਡ ਨਜ਼ਰ ਬੰਦ ਕਰ ਦਿਤਾ। ੧੯੫੫ ਵਿਚ ਸਚਖੰਡ ਜਾ ਵਸੇ।



# ਸੂਬਾ ਗੋਪਾਲ ਸਿੰਘ ਜੀ ਨਜ਼ਰਬੰਦ

ਆਪ ਦਾ ਜਨਮ ਨਗਰ ਮਢੌਰ ਜ਼ਿਲਾ ਅੰਬਾਲਾ ਹੈ। ਆਪਦੇ ਪਿਤਾ ਸਰਦਾਰ ਸਾਹਬ ਸਿੰਘ ਜੀ ਜਾਗੀਰਦਾਰ ਸਨ।

ਸਤਿਗੁਰਾਂ ਦਾ ਜਸ ਸੁਣ ਕੇ ਭੈਣੀ ਸਾਹਿਬ ਆਏ। ੧੯੧੫ ਅੰਦਰ ਮੁੜ ਪਿੰਡ ਨਾ ਗਏ। ਭੈਣੀ ਸਾਹਿਬ ਗੁਰਦੁਆਰੇ ਦੇ ਮੋਦੀ ਖਾਨੇ ਵਿਚ ਕੰਮ ਕਰਦੇ, ਗੁਰਬਾਣੀ ਬਹੁਤ ਹੀ ਕੰਠ ਸੀ। ਸੂਬੇ ਥਾਪ ਕੇ ਸਤਿਗੁਰਾਂ ਏਹਨਾਂ ਨੂੰ ਸੂਬਾ ਥਾਪ ਦਿਤਾ।

ਖਜ਼ਾਨਾ ਗੁਰੂ ਕਾ ਆਪ ਦੇ ਸਪੁਰਦ ਸੀ। ਹਿਸਾਬ ਕਿਤਾਬ ਦੇ ਚੰਗੇ ਮਾਹਰ ਤੇ ਪਾਰਖੂ ਸਨ। ੧੯੨੯ ਵਿਚ ਗਰਿਫਤਾਰ ਕਰਕੇ ਗਏ। ਲੁਧਿਆਣੇ ਹਵਾਲਾਟ ਬੰਦ ਕਰ ਦਿਤਾ, ਜਿਥੇ ਇਹਨਾਂ ਕਈ

ਦਿਨ ਤੇ ਭੈਣੀ ਸਾਹਿਬਵਿਚ ਨਜਰਬੰਦ ਕਰਕੇ ਭੇਜ ਦਿਤਾ। ਡੇਰੇ ਭੈਣੀ ਸਾਹਿਬ ਤੋਂ ਬਾਹਰ ਜਾਣ ਦੀ ਇਜਾਜ਼ਤ ਨਹੀਂ ਸੀ। ਇਕੱਤੀ ਸਾਲ ਨਜ਼ਰਬੰਦੀ ਵਿਚ ਰਹੇ। ੧੯੬੦ ਵਿਚ ਜੋਤੀ ਜੋਤ ਸਮਾ ਗਏ ਭੈਣੀ ਸਾਹਿਬ ਵਿਚ।



## ਸੂਬਾ ਰਾਜਾ ਸਿੰਘ ਜੀ ਤਰੇਂਡੀ ਵਿਚ ਨਜਰ ਬੰਦ

ਜ਼ਿਲਾ ਸਿਆਲ ਕੋਟ ਤਰੇਂਡੀ ਨਗਰ ਰਾਮ ਗੜ੍ਹੀਆ ਦਿਆਲ ਸਿੰਘ ਦੇ ਘਰ ਰਾਮ ਕੌਰ ਮਾਤਾ ਨੇ ਜਨਮੇਂ।

ਜੁਆਨ ਹੋਕੇ ਸਿਖ ਦਰਬਾਰ ਦੇ ਫੌਜੀ ਸਿਪਾਹੀ ਜਾ ਹੋਏ ਲਾਹੌਰ ਤੋਪਾਂ ਦੇ ਫੌਰਮੈਨ ਮਲਾਜ਼ਮ ਹੋ ਗਏ ਮੁਦਕੀ ਜੰਗ ਵਿਚ ਆਪ ਦੇ ਮੋਢੇ ਤੇ ਤਲਵਾਰ ਦਾ ਡੂੰਘਾ ਜਖਮ ਸੀ।

ਫਟੜ ਹੋਏ ਅੰਗਰੇਜ਼ਾਂ ਨੇ ਕਾਬੂ ਕਰਕੇ ਲਾਹੌਰ ਲਿਆ ਕੇ ਰਾਜੀ ਕਰ ਦਿਤਾ। ਅਤੇ ਫਰ ਜੇਹਲ ਵਿਚ ਪੁਚਾ ਦਿਤਾ ਦੋ ਸਾਲ ਬਾਦ ਲਾਟ ਹਿੰਦ ਨੇ ਰਿਹਾ ਕਰ ਕੇ ਤਰੇਂਡੀ ਵਿਚ ਪੁਚਾ ਦਿਤਾ, ਜਿਥੇ ਜਾਕੇ ਆਪ ਨੇ ਘਰ ਦੀ ਜ਼ਮੀਨ ਵਿਚ ਦੋ ਖੂਹ ਲਾ ਕੇ ਖੇਤੀ ਕਰਨ ਲਗੇ ਜਿਰਾਹ ਤੇ ਵੈਦਗੀ ਦਾ ਕੰਮ ਕਰਦੇ ਸੀ, ਆਪ ਦੀ ਸਪਤਨੀ ਦਾ ਨਾਮ ਚੰਦ ਕੌਰ ਸੀ।

ਸਤਿਗੁਰਾਂ ਦੇ ਲਾਹੌਰ ਸਮੇਂ ਪੁਰਾਣੇ ਮਿਤ੍ਰ ਵੀ ਸੀ। ਜਦ ਸਚੇ ਪਾਤਸ਼ਾਹ ਸੰਗਤਾਂ ਸਮੇਤ ਦੌਰੇ ਗਏ, ਸਿਆਲਕੋਟ ਦਰਸ਼ਨ ਕਰਕੇ ਰਾਜਾ ਸਿੰਘ ਪ੍ਵਾਰ ਸਮੇਤ ਸਿੰਘ ਸਜ ਗਏ। ਸਤਿਗੁਰਾਂ ਨੇ ਸੂਬਾ ਥਾਪ ਦਿਤਾ।

ਆਪ ਨੇ ਸੋਧ ਰਖ ਲਈ, ਮਾਈ ਚੰਦ ਕੌਰ ਸੀਸ ਤੇ

---

ਨੋਟ—ਸੂਬਾ ਜੀ ਦੀ ਸਪੁੱਤ੍ਰੀ ਹੁਕਮ ਕੌਰ ਸੀ, ਜਿਸ ਦਾ ਅਨੰਦ ਬਗਲੀ ਵਾਲੇ ਸਰਦਾਰ ਸੁਧ ਸਿੰਘ ਦੇ ਘਰ ਕਰ ਦਿਤਾ।

ਦਸਤਾਰ ਸਜਾਂਦੀ ਸੀ। ਬਾਬਾ ਜੀ ਦਾ ਪ੍ਰਚਾਰ ਪਟੜੀ ਫੇਰ ਵਿਚ ਚੰਗਾ ਸੀ। ੧੯੨੮ ਵਿਚ ਆਪ ਨੂੰ ਪਿੰਡ ਵਿਚ ਪਾਬੰਦ ਕਰ ਦਿਤਾ। ਠਾਣੇ ਸਿਧਵਾਂ ਦੇ ਸਪੁਰਦ ਸੀ। ਪਿੰਡੋਂ ਬਾਹਰ ਜਾਣ ਸਮੇਂ ਆਪ ਨੂੰ ਰਪਟ ਦੇਣੀ ਪੈਂਦੀ ਸੀ। ਆਪ ਪਾਸੋਂ ਬਹੁਤ ਲੋਕ ਰਾਜ਼ੀ ਹੋ ਗਏ। ਆਪ ਨੂੰ ਭੈਣੀ ਸਾਹਿਬ ਜਾਣ ਦੀ ਮਨਾਹੀ ਬੜੀ ਸਖਤ ਸੀ। ਨਿਤਨੇਮ ਭਜਨ ਵਿਚ ਸਮਾਂ ਬਿਤਾਂਦੇ ਹੋਇਆਂ *ਆਪਦੇ ਤਿੰਨ ਪੁਤਰ ਤੇ ਤਿੰਨ ਧੀਆਂ ਸੀ।

ਸ੍ਰੀ ਗੁਰੂ ਹਰੀ ਸਿੰਘ ਜੀ ੧੯੫੧ ਵਿਚ ਦੌਰੇ ਗਏ, ਗੁਰੂ ਜੀ ਦਾ ਡੇਰਾ ਖੂਹ ਤੇ ਸੀ ਗੁਰੂ ਜੀ ਤਿੰਨ ਦਿਨ ਰਹੇ, ਤਰੈਂਡੀ ਵਿਚ ਸੂਬੇ ਨੇ ਤਿੰਨ ਸੌ ਰੁਪੈ ਭੇਟਾ ਕੀਤੇ। ੧੯੫੨ ਵਿਚ ਸੂਬਾ ਜੀ ਪੂਰੇ ਹੋ ਗਏ। ਆਪ ਦੀ ਸਮਾਧ ਰਾਵੀ ਦੇ ਕੰਢੇ ਤੇ ਹੈਸੀ ਹਿੰਦੂ ਮੁਸਲਮਾਨ ਸੇਵਕ ਸਨ।



## ਸੂਬਾ ਸਮੁੰਦ ਸਿੰਘ ਜੀ ਤੇ ਨਿਗਰਾਨੀ

ਜ਼ਿਲਾ ਫਿਰੋਜ਼ਪੁਰ ਪਿੰਡ ਖੋਟੇ ਹਰੀ ਪੁਰ ਦੇ ਸ: ਵਸਾਵਾ ਸਿੰਘ ਧੂ[illegible]ਲ ਦੇ ਘਰ ਸਮੁੰਦ ਸਿੰਘ ਦਾ ਜਨਮ ਹੋਇਆ। ਜੁਆਨ ਹੋ ਕੇ ਸਿਖ ਫੌਜ ਲਾਹੌਰ ਦੇ ਵਾਸਤੇ, ਘੋੜੇ ਖਰੀਦ ਕੇ ਵੇਚਦੇ ਸੀ।

---

*ਤਿੰਨ ਪੁਤਰ ਮਾਨ ਸਿੰਘ ਤਰਨ ਸਿੰਘ ਨਰੈਣ ਸਿੰਘ ਜੀ ਸਪੁਤਰੀਆਂ ਕਰਮ ਕੌਰ ਤੇ ਮਾਨ ਕੌਰ।

ਤਾਰਨ ਸਿੰਘ ਸੰਤਾਲੀ ਵਿਚ ਕਤਲ ਕਰ ਦਿਤੇ ਮੁਸਲਮਾਨਾਂ ਨੇ।

ਨਰੈਣ ਸਿੰਘ ਜੀ ਸੰਤ ਨਗਰ ੮੦ ਸਾਲ ਉਮਰ ਪੂਰੀ ਕਰਕੇ ਬੈਕੁੰਠ ਜਾ ਵਸੇ। ੨੦੨੨ ਵਿਚ।

੧੯੧੯ ਵਿਚ ਸਤਿਗੁਰੂ ਜੀ ਗੰਗਾ ਜਾ ਰਹੇ ਸੀ ਅਧਕੁੰਭੀ ਤੇ, ਸਮੁੰਦ ਸਿੰਘ ਜੀ ਘੋੜੇ ਲੈਕੇ ਜਾ ਰਹੇ ਸਨ।

ਸਤਿਗੁਰਾਂ ਦਾ ਦਰਸ਼ਨ ਕਰ ਕੇ ਭਜਨ ਪੁਛ ਸੰਤ ਖਾਲਸਾ ਹੋ ਗਏ, ਆਪ ਨੂੰ ਵਖੋ ਵਖ ਦੇਸਾਂ ਦੇ ਘੋੜਿਆਂ ਦੀ ਜਾਣ ਪਛਾਣ ਸੀ, ਨਗਰਾਂ ਦੇ ਲੋਕਾਂ ਵਿਚ ਬਹੁਤ ਮਾਨ ਤਾਨ ਸੀ।

੧੯੨੦ ਅੰਦਰ ਸਤਿਗੁਰਾਂ ਨੇ ਅਨੰਦ ਰੀਤ ਨੂੰ ਪੰਥ ਵਿਚ ਪ੍ਰਚਲਤ ਏਸੇ ਪਿੰਡ ਕੀਤਾ ਹੈ। ਸਮੁੰਦ ਸਿੰਘ ਦੀਆਂ ਪੋਤਰੀਆਂ ਦੇ ਅਨੰਦ ਕੀਤੇ ਹਨ।

੧੯੨੨ ਵਿਚ ਆਪ ਜੀ ਨੂੰ ਸਤਿਗੁਰਾਂ ਨੇ ਸੂਬਾ ਥਾਪ ਕੇ ਜਗਗਾਵਾਂ, ਮੋਗਾ, ਜੈਤੋਂ, ਭਖੌੜ ਦੇ ਪਰਗਣਿਆਂ ਵਿਚ ਜਥੇ ਬੰਦ ਕਰਨ ਦਾ ਉਪਦੇਸ਼ ਦੇਣ ਨੂੰ ਤੋਰ ਦਿਤਾ।

੧੯੨੭ ਵਿਚ ਰਾਏਕੋਟ ਦੇ ਬੁਚੜ ਕਤਲ ਸਿੰਘਾਂ ਨੇ ਕਰ ਦਿਤੇ, ਆਪ ਉਤੇ ਸ਼ਕ ਕਰ ਕੇ ਜ਼ਮਾਨਤ ਕਰ ਦਿਤੀ ਸਤਿਗੁਰਾਂ ਦੇ ਪ੍ਰਦੇਸ ਹੰਗੂਨ ਗਇਆਂ ਤੇ ਬਾਅਦ।

ਆਪ ਨਜ਼ਰ ਦੀ ਵਿਚ ਕੀਤੇ ਗਏ ਗੁਪਤ ਹੋਕੇ ਰੰਗੂਨ ਪੁਜ ਸਤਿਗੁਰਾਂ ਦੇ ਦਰਸ਼ਨ ਕਰ ਆਏ, ਤੇ ਹੁਕਮਨਾਮਾ ਲੈਕੇ ਸ੍ਰੀ ਗੁਰੂ ਹਰੀ ਸਿੰਘ ਨੂੰ ਦੇ ਦਿਤਾ।

੧੯੫੦ ਵਿਚ ਆਪ ਬੈਕੁੰਠ ਜੀ ਸਿਧਾਰੇ।



ਨੋਟ—*ਸੂਬਾ ਸਮੁੰਦ ਸਿੰਘ ਜੀ ਤੋਂ ਛੋਟੇ ਸੰਤ ਠਾਕਰ ਸਿੰਘ ਜੀ ਸਨ ਸੂਬਾ ਜੀ ਦੇ ਪੁਤਰ ਦਾ ਨਾਮ ਇੰਦਰ ਸਿੰਘ ਜੀ ਤੇ ਸਰਦਾਰ ਮੁਕੰਦ ਸਿੰਘ ਫੌਜੀ ਪੜੇ ਲਿਖੇ ਚੰਗੇ ਸਿੰਘ ਸਨ।

# ਸ੍ਰੀ ਬਾਬਾ ਸੂਬਾ ਜਮੀਤ ਸਿੰਘ ਜੀ ਨਜ਼ਰਬੰਦ

ਬਿਕ੍ਰਮ ੧੯੭੧ ਦੇ ਲਗ ਭਗ ਸ: ਚੰਦਾ ਸਿੰਘ ਗਿਲ ਗੌਤ ਤੇ ਗਿਲ ਨਗਰ ਜ਼ਿਲਾ ਸਿਆਲ ਕੋਟ ਵਿਚ ਆਪ ਦਾ ਜਨਮ ਹੋਇਆ

ਆਪਦਾ ਕੱਦ ਬਹੁਤ ਉਚਾ ਸੀ, ਰੰਗ ਦੇ ਗੋਰੇ ਤੇ ਸਰੀਰ ਦੇ ਮਜਬੂਤ, ਸਿਖ ਦਰਬਾਰ ਲਾਹੌਰ ਵਿਚ ਫੌਜੀ ਸਿਪਾਹੀ ਬਣ ਗਏ ਸਤਿਗੁਰੂ ਰਾਮ ਸਿੰਘ ਜੀ ਦਾ ਸਤਿਸੰਗ ਕਰਦੇ ਤੇ ਅਨੇਕਾਂ ਕੌਤਕਾਂ ਨੂੰ ਤਕਿਆ। ੨੫ ਫੌਜੀ ਸਿਖ ਹਜਰੋਂ ਗਏ ਸਤਿਗੁਰਾਂ ਨਾਲ ਇਹ ਵੀ ਸਨ। ਸ੍ਰੀ ਗੁਰੂ ਬਾਲਕ ਸਿੰਘ ਜੀ ਤੋਂ ਨਾਮਦਾਤ ਪ੍ਰਾਪਤ ਕੀਤੀ।

ਸਭਰਾਵਾਂ ਦੇ ਜੰਗ ਅੰਦਰ ਹਾਰੇ ਹੋਏ ਫੌਜੀ, ਅੰਗਰੇਜ਼ ਨੂੰ ਹਥਿਆਰ ਦੇ ਕੇ ਜਾਨ ਬਖਸ਼ੀ ਕਰਾਕੇ ਪਿੰਡਾਂ ਵਿਚ ਆ ਗਏ ਬਾਬਾ ਜੀ ਗਿਲਾਂ ਵਿਚ ਆਕੇ ਕਿਲੀ ਨਾਲ ਕੇਸਾਂ ਨੂੰ ਬੰਨ ਕੇ ਰਾਤ ਸਮੇਂ ਬੰਦਗੀ ਕਰਦੇ ਰਹੇ ਬੰਦਗੀ ਨਾਲ ਰਿਧ ਸਿਧਾਂ ਪ੍ਰਗਟ ਹੋ ਕੇ ਬਾਬਾ ਜੀ ਪਾਸ ਆ ਗਈਆਂ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜ਼ਿਲਾ ਸਿਆਲ ਕੋਟ ਨਗਰ ਚਾਹਲ ਵਿਚ ਗਏ ਬਾਬਾ ਜੀ ਦਰਸ਼ਨ ਕਰਕੇ ਬਾਗੋ ਬਾਗ ਹੋ ਗਏ। ਸ੍ਰੀ ਸਤਿਗੁਰੂ ਜੀ ਨੇ ਸਿਆਲ ਕੋਟ ਦਾ ਸੂਬਾ ਥਾਪ ਦਿਤਾ। ਆਪ ਨੇ ਸਿਖ ਧਰਮ ਤੇ ਸੰਤ ਖਾਲਸਾ ਪ੍ਰਚਾਰ ਕਰ ਕੇ ਬੇਅੰਤ ਪਿੰਡ ਸਿੰਘ ਸਜਾਏ। ਫਿਰ ਬਾਬਾ ਜੀ ਨੇ ਦੇਸ਼ ਅਜਾਦੀ ਦੇ ਸਾਧਨਾਂ ਦਾ ਦੀਵਾਨ ਸਿਆਲ ਕੋਟ, ਪਿੰਡ ਗਿਲਾਂ ਵਿਚ ਕਰਨਾ ਮਿਥਿਆ।

ਬਿਕ੍ਰਮ ੧੯੨੭ ਨੂੰ ਜ਼ਿਲਾ ਸਿਆਲ ਕੋਟ ਦੇ ਮਿਸਟਰ ਮੇਜਰ ਸਰਸਰ ਨੇ ਦੀਵਾਨ ਨਾ ਲਗਣ ਦਿਤਾ। ਬਾਬਾ ਜੀ ਨੇ ਕਲਿਆਨਸਰ ਦੇ ਟੋਬੇ ਤੇ ਗੁਰਦਵਾਰਾ ਪਾ ਦਿਤਾ।

ਸ੍ਰੀ ਗੁਰੂ ਬਾਲਕ ਸਿੰਘ ਜੋਤੀ ਜੋਤ ਹਜਰੋਂ ਵਿਚ ਸਮਾਏ

ਸਨ ਆਪ ਨੇ ਵੀ ਉਹਨਾਂ ਦੀ ਬਾਦ ਵਿਚ ਇਹ ਅਸਥਾਨ ਕਾਇਮ ਕਰ ਦਿਤਾ । ਸਤਿਗੁਰਾਂ ਬਚਨ ਕੀਤਾ ਸਿਖੀ ਦੀ ਪੰਡ ਸਿਆਲ ਕੋਟ ਵਿਚ ਖੁਲ ਗਈ, ਹੋ ਬਾਬਾ ਜੀ ਨੇ ਸਾਰੇ ਹੀ ਦੜਪ ਵਿਚ ਸੰਤ ਖਾਲਸਾ ਪ੍ਰਚਾਰ ਕੀਤਾ ।

ਕਲਿਆਣ ਸਰ ਵਿਚ ਦੋ ਵੇਲੇ ਦੀਵਾਨ ਅੰਮ੍ਰਿਤਵੇਲੇ ਆਸਾ ਦੀ ਵਾਰ,ਸ਼ਾਮ ਵੇਲੇ ਦੀਵਾਨ ਕੋਟਲੀ ਦੇ ਰਬਾਬੀ ਭਾਈ ਕਾਲੂ, ਭਾਈ ਮਤੂ ਫਤੂ ਆਦਿ ਲਾਉਂਦੇ । ਸਾਧ ਸੰਗਤਾਂ ਬਾਬਾ ਜੀ ਨੂੰ ਗੁਰੂ ਰੂਪ ਮੰਨ ਕੇ ਪੂਜਦੇ ਸੀ ।

ਸਤਿਗੁਰਾਂ ਦੇ ਪ੍ਰਦੇਸ ਜਾਣ ਬਾਅਦ ਇਹ ਗੱਦੀ ਕਾਇਮ ਹੋ ਗਈ । ਲੰਗਰ ਵਿਚ ਹਜ਼ਾਰਾਂ ਯਾਤਰੂ ਪ੍ਰਸ਼ਾਦਾ ਛਕਦੇ ਸਨ ।

ਨਾਮਧਾਰੀ ਕੇਂਦਰ ਮਸ਼ਾਹੂਰ ਸੀ ਆਪ ਦੀ ਸਿਖੀ ਸੇਵਕੀ ਬਹੁਤ ਸੀ, ਹਿੰਦੂ ਮੁਸਲਮਾਨ ਈਸਾਈ ਆਪ ਦੀ ਪੂਜਾ ਕਰਦੇ ਰਹੇ ।

ਸ੍ਰੀ ਗੁਰੂ ਹਰੀ ਸਿੰਘ ਜੀ ੧੯੫੨ ਵਿਚ ਗਿਲਾਂ ਅੰਦਰ ਗਏ । ਆਪ ਬਾਬਾ ਜੀ ਸੇਵਾ ਗੁਰੂ ਭਾਵ ਨਾਲ ਕਰ ਕੇ ਨਿਹਾਲ ਹੋ ਗਏ ।

ਬਾਬਾ ਜੀ ਪਾਸ ਸੱਠ ਕੁ ਸਿੰਘਾਂ ਦੀ ਹਾਜ਼ਰੀ ਰਹਿੰਦੀ ਸੀ । ਸ੍ਰੀ ਗਰੰਥ ਸਾਹਿਬ ਦੇ ਪਾਠ ਤੇ ਭੋਗ ਹਰ ਰੋਜ਼ ਪਾਉਂਦੇ

---

ਨੋਟ—ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਤੋਂ ਹੁਕਮਨਾਮਾ ਘੱਲਿਆ ਸੀ ਜਿਸ ਵਿਚ ਬਾਬਾ ਜੀ ਦੀ ਬਾਬਤ ਇੰਝ ਲਿਖਿਆ ਹੈ ਜਮੀਤ ਸਿੰਘ ਜੋ ਤੇਰੇ ਵਰਗਾ ਇਕ ਸਿਖ ਵੀ ਇਕ ਪ੍ਰਗਣੇ ਵਿਚ ਹੋ ਜਾਵੇ ਤਾਂ ਸੰਸਾਰ ਦਾ ਉਧਾਰ ਹੋ ਸਕਦਾ ਹੈ ।

ਬਾਬਾ ਜੀ ਪੂਰਨ ਸੰਤ ਤੇ ਤੱਤ ਵੇਤਾ ਬ੍ਰਹਮ ਗਿਆਨੀ ਪੂਰਨ ਸਿਖ ਤੇ ਧਰਮ ਦੀ ਮੂਰਤ ਸਨ ।

ਆਪ ਦੀਆਂ ਅਨੇਕਾਂ ਅਜਮਤਾਂ ਮਸ਼ਹੂਰ ਹਨ ।

ਸੀ। ਬਾਬਾ ਜੀ ਦੇ ਅਸਥਾਨ ਵਿਚ ਲੰਗਰ ਦੀ ਸੇਵਾ ਸੰਤ ਕੇਸਰ ਸਿੰਘ ਜੀ ਚੁਪ ਲਾਂਗਰੀ ਕਰਦੇ ਸੀ।

ਬਾਬਾ ਜਮੀਤ ਸਿੰਘ ਜੀ ਦੀ ਕਿਰਪਾ ਦੁਆਰਾ ਸ੍ਰੀ ਅੰਮ੍ਰਿਤਸਰ ਨਾਮਸਾਰੀ ਧਰਮਸਾਲਾ ੧੯੬੨ ਵਿਚ ਬਣ ਗਈ। ਮਿਸਤਰੀ ਨਾਹਰ ਸਿੰਘ ਨੇ ਲੰਗਰ ਵਿਚ ਖੂਹ ਲਵਾ ਦਿਤਾ।

ਬਾਬਾ ਜਮੀਤ ਸਿੰਘ ਜੀ ੧੯੬੫ ਅੰਦਰ ਮਾਘ ਦੀ ਪੂਰਨ ਮਾਸ਼ੀ ਨੂੰ ਸਚਖੰਡ ਜਾ ਵਸੇ ਗਿਲਾਂ ਵਿਚ।



## ਸੂਬਾ ਸੁਧ ਸਿੰਘ ਜੀ

ਆਪ ਦਾ ਜਨਮ ਪਿੰਡ ਦੁਰਗਾ ਪੁਰ ਜ਼ਿਲਾ ਜਲੰਧਰ ਦੇ ਰਾਮਗੜ੍ਹੀਏ ਰਤਨਾ ਰਾਮ ਦੇ ਘਰ ਵਿਚ ਹੋਇਆ।

ਛੋਟੀ ਉਮਰ ਵਿਚ ਨਿਰਮਲੇ ਸੰਤਾਂ ਦੀ ਸੰਗਤ ਨੇ ਆਪ ਨੂੰ ਵਿਦਵਾਨ ਤੇ ਸਾਧੂ ਕਰ ਦਿਤਾ। ਆਪ ਚੰਗੇ ਵਿਦਾਂਤ ਦੇ ਮਾਹਰ ਪੰਡਤ ਸਨ। ਮਢੌਰ ਦੇ ਡੇਰੇ ਜੋ ਜ਼ਿਲਾ ਅੰਬਾਲਾ ਵਿਚ ਮਾਹੰਤ ਹੋ ਗਏ।

ਸ੍ਰੀ ਸਤਿਗੁਰਾਂ ਦਾ ਜਸ ਸੁਣ ਕੇ ਭੈਣੀ ਸਾਹਿਬ ਆ ਕੇ ਬਿਕਰਮ ੧੯੧੪, ੧ ਵਸਾਖ ਨੂੰ ਖੰਡੇ ਦਾ ਅੰਮ੍ਰਿਤ ਛਕ ਪੰਜ ਕਕਾਰ ਧਾਰਨੀ ਸੰਤ ਖਾਲਸਾ ਹੋ ਗਏ। ਸੀ ਭੈਣੀ ਸਾਹਿਬ ਵਿਚ ਪਾਠ ਸ੍ਰੀ ਗਰੰਥ ਸਾਹਿਬ ਦੇ ਸ਼ੁਧ ਬਾਣੀ ਪੜ੍ਹਾਉਣ ਲਗ ਪਏ।

ਸੂਬੇ ਦੀ ਰਚਨਾ ਕਰਨ ਸਮੇਂ ੨੨ ਸੂਬਿਆਂ ਵਿਚ ਆਪਣੀ ਦੇਸ ਸੇਵਾ ਵਾਸਤੇ। ਜ਼ਿਲਾ ਅੰਬਾਲਾ ਤੇ ਮੈਨ ਦੁਆਬ ਅੰਦਰ ਸਖ ਰਹਿਤਾਂ ਦਸਕੇ ਅਨੇਕਾਂ ਸਿੰਘ ਸਜਾਏ।

ਸਤਿਗੁਰਾਂ ਦੇ ਪ੍ਰਦੇਸ ਜਾਣ ਤੇ ਬਾਦ ਬਾਬਾ ਸੁਧ ਸਿੰਘ ਮਢੌਰ

ਡੇਰੇ ਵਿਚ ਸੀ ਗੱਦੀ ਲਾਕੇ ਬੈਠ ਗਏ। ਪੰਛੀ ਸਿੰਘ ਆਪ ਪਾਸ ਰਹਿੰਦੇ ਸੀ।

ਹੌਲੀ ਹੌਲੀ ਮਢੌਰ ਦੇ ਡੇਰੇ ਦੀ ਮਸ਼ਹੂਰੀ ਹੋ ਗਈ। ਹਰ ਰੋਜ਼ ਸਿਖ ਆ ਕੇ ਆਪ ਦੀ ਪੂਜਾ ਕਰਨ ਲਗੇ। ਬਾਬਾ ਜੀ ਦੇ ਜਤ ਸਤ ਅਗੇ ਅਨੇਕਾਂ ਲੋਕ ਆ ਸ਼ੇਵਕ ਹੋ ਗਏ।

ਆਪ ਜੀ ਦਾ ਨਾਮ ਵੀ ਅਰਦਾਸਿਆਂ ਵਿਚ ਸ਼ਰਧਾਲੂ ਲੈਂਦੇ ਰਹੇ। ਬਾਬਾ ਜੀ ਨੇ ਇਹ ਭੀ ਧਮਕਾ ਦਿਤਾ। ਕਿ ਬਾਰਵੇਂ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹੈਸਨ, ਅਤੇ ਤੇਰਵਾਂ ਰੂਪ ਉਹ ਮੈਨੂੰ ਕਹਿ ਗਏ ਨੇ।

ਬਿਕ੍ਰਮ ੧੯੩੯ ਤਕ ਗੱਦੀ ਨੇ ਬੜਾ ਜ਼ੋਰ ਫੜ ਲਿਆ। ਸ੍ਰੀ ਗੁਰੂ ਹਰੀ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਿਚ ਅਖੰਡ ਪਾਠ ਤੇ ਲੰਗਰ ਦੀ ਮਹਾਨਤਾ ਅਗੇ ਸਾਰਾ ਪੰਥ ਝੁਕ ਗਿਆ।

ਪਰ ਸੂਬਾ ਸੁਧ ਸਿੰਘ ਜੀ ਨੇ ਨਾ ਹੀ ਦਰਸ਼ਨ ਕੀਤਾ ਆਕੇ, ਨਾ ਹੀ ਕਦੇ ਪੰਥ ਵਿਚ ਆਏ।

ਆਪ ਗੁਰੂ ਕਹਾਉਣ ਦੀ ਹੈਂਕੜ ਵਿਚ ਡਟੇ ਰਹੇ।
ਦੋ ਹੁਕਮਨਾਮੇ ਸਤਿਗੁਰਾਂ ਦੇ ਰੰਗੂਨ ਤੋਂ ਆਏ।
ਜਿਸ ਵਿਚ ਇਹ ਸ਼ਬਦ ਸੀ--

ਪਰ ਉਪਕਾਰੀ ਧਰਮ ਦੇ ਰਖਅਕ
ਬਾਨੀ ਦਾ ਰੂਪ ਸਤਿ ਸੰਤੋਖ ਦੀ
ਮੂਰਤ ਸਰਬਗੁਨ ਸਪੰਨ ਸਰਬ ਉਪਮਾਂ ਜੋਗ
ਭਾਈ ਸੁਧ ਸਿੰਘ ਜੀ।

ਇਸ ਹੁਕਮ ਨਾਮੇ ਨੂੰ ਪੜ੍ਹਕੇ ਬਾਬਾ ਜੀ ਨੂੰ ਹਉਮੈਂ ਦਾ ਕੰਡਾ ਹੋ ਗਿਆ, ਬੇ ਸਿਦਕ ਦੀ ਪਾਣ ਵਿਚ ਹੋ ਗਏ।

ਸ੍ਰੀ ਸਤਿਗੁਰਾਂ ਨੇ ਹੁਕਮ ਨਾਮਾ ਹੋਰ ਘੱਲਿਆ ਰੰਗੂਨ ਤੇ

ਭਾਈ ਸੁਧ ਸਿੰਘ ਤੁਸੀਂ ਅਗੇ ਵਰਗੀ ਅਰਦਾਸ ਨਾ ਲਿਖਿਓ, ਮੈਂ ਤੁਹਾਨੂੰ ਸੰਤ ਜਾਣਦਾ ਹਾਂ, ਹੋਰ ਜਦ ਕੋਈ ਸਾਡੇ ਵਲ ਆਵੇ ਤਾਂ ਸਾਡੀ ਵਲ ਤੁਸੀਂ ਸੁਖ ਅਨੰਦ ਦੀ ਖਬਰ ਲਿਖਦੇ ਰਹਿਣਾ। ਸਾਰੀ ਸੰਗਤ ਨੂੰ ਨਾਮ ਜਪੌਣਾ। ਏਸ ਦੇਸ ਸਮੇਂ ਤੁਸਾਂ ਦਾ ਸਰੀਰ ਰਹਿ ਗਿਆ ਹੈ।

ਕਈ ਸਿਖ ਕਹਿੰਦੇ ਸਨ ਗੁਰੂ ਜੀ ਮੰਢੌਰ ਦੀ ਮੰਜੀ ਸ੍ਰੀ ਗੁਰੂ ਬਾਬਾ ਸੁਧ ਸਿੰਘ ਦਾ ਧਿਆਨ ਧਰਕੇ ਨਾਮ ਚਿਤ ਆਵੇ।

ਬਾਬਾ ਜੀ ਰਿਧ ਸਿਧ ਅਜਮਤਾਂ ਅਗੇ ਸਾਰਾ ਮੈਨ ਦੁਆਬ ਝੁਕ ਗਿਆ।

ਸ੍ਰੀ ਗੁਰੂ ਹਰੀ ਸਿੰਘ ਜੀ ਬਿਕ੍ਰਮ ੧੯੪੯ ਵਿਚ ਡੀ. ਸੀ. ਤੋਂ ਛੁਟੀ ਤਿੰਨ ਦਿਨਾਂ ਦੀ ਲੈ ਕੇ ਸਢੌਰੇ ਵਾਲੇ ਸਰਦਾਰ ਹੀਰਾ ਸਿੰਘ ਦੇ ਪੁਤਰ ਦੇ ਆਨੰਦ ਤੇ ਜਾਂਦੇ ਹੋਏ ਮੰਢੌਰ ਬਾਬਾ ਜੀ ਦੇ ਡੇਰੇ ਗਏ। ਬਾਬਾ ਜੀ ਤਾਂ ਪਲੰਘ ਤੇ ਬੈਠੇ ਰਹੇ। ਹੋਰ ਸੰਗਤ ਗੁਰੂ ਜੀ ਦੇ ਚਰਨੀਂ ਆ ਲੱਗੀ। ਸ੍ਰੀ ਗੁਰੂ ਜੀ ਨੇ ਆਪਣਾ ਸੀਸ ਸੂਬੇ ਵਲ ਨਿਵਾ ਕੇ ਫਤੇ ਬੁਲਾ ਕੇ । ਬਾਬੇ ਸੁਧ ਸਿੰਘ ਦੇ ਮੰਜੇ ਦੀ ਪੈਂਦੇ ਜਾ ਬੈਠੇ। ਬਾਬਾ ਜੀ ਨੇ ਕੋਈ ਬਚਨ ਵੀ ਨਾਂ ਕੀਤਾ। ਐਸੇ ਤ੍ਰੁਸ਼ਨ ਹੋ ਗਏ ਰੱਬੀ ਜੋਤ ਦੇ ਪ੍ਰਕਾਸ਼ ਅਗੇ। ਜੋਤ ਫਿਕੀ ਪੈ ਗਈ। ਰਿਧਾਂ ਸਿਧਾਂ ਕਾਫੂਰ ਹੋ ਗਈਆਂ।

ਗੁਰੂ ਜੀ ਬਚਨ ਕੀਤਾ ਧੰਨ ਸੰਤ ਹੈਨ। ਕਹਿੰਦੇ ਸਾਰ ਉਠ ਕੇ

ਤੁਰ ਪਏ । ਸਾਰੀ ਮੈਨ ਦੁਆਬ ਦੀ ਸੰਗਤ ਲਾਂਗਰੀ ਡੇਰੇ ਦੇ ਤੇ ਰਾਗੀ ਸਿੰਘ ਸਤਿਗੁਰੂ ਹਰੀ ਸਿੰਘ ਜੀ ਮਗਰ ਤੁਰੇ। ਸਢੌਰੇ ਸਰਦਾਰ ਹੀਰਾ ਸਿੰਘ ਦੇ ਪੁਤਰ ਦਾ ਅਨੰਦ ਕਰਕੇ ਗੁਰੂ ਜੀ ਭੈਣੀ ਸਾਹਿਬ ਆ ਗਏ । ਉਸ ਤੇ ਬਾਅਦ *ਮਢੌਰ ਦਾ ਡੇਰਾ ਖਾਲੀ ਹੋ ਗਿਆ, ਬਾਬਾ ਜੀ ਇਕ ਸੁੰਦਰੀ ਜਵਾਨ ਨੇ ਡੇਰਾ ਆਣ ਮਲਿਆ ਬਾਬਾ ਜੀ ਦਾ ਜਤ ਸਤ ਪਾਣੀ ਵਾਂਗ ਰੁੜ ਗਿਆ ਅਤੇ ਬਾਬਾ ਸੁਧ ਸਿੰਘ ਜੀ ੧੯੪੯ ਨੂੰ ਮਢੌਰ ਅੰਦਰ ਦੇਹ ਤਿਆਗ ਗਏ ।



## ਸ੍ਰੀ ਸੂਬਾ ਖੁਸ਼ਹਾਲ ਸਿੰਘ ਜੀ ਨਜ਼ਰ ਬੰਦ

ਜ਼ਿਲਾ ਹਿਸਾਰ ਪਿੰਡ ਥਰਾਜ ਥਲੀ ਦੇਸ ਦੇ ਵਲ, ਸ੍ਰੀ ਦਮਦਮੇ ਸਾਹਿਬ ਦਾ ਤੇ ੨੫ ਕੋਹ ਦੀ ਵਿਥ ਤੇ ਘਘਰ ਨਦੀ ਦੇ ਨਜ਼ਦੀਕ ਦੰਦੀ ਵਾਲ ਗੌਤ ਦੇ ੨੨ ਪਿੰਡ ਨੇ।

ਥਰਾਜ ਦਾ ਸ: ਕਰਮ ਸਿੰਘ ਦੰਦੀਵਾਲਾਂ ਦਾ ਚੌਧਰੀ ਸੀ। ਚੌਦਾਂ ਸੌ ਘੁਮਾਵਾਂ ਜ਼ਮੀਨ ਦਾ ਮਾਲਕ ਸੀ । ਖੁਸ਼ਹਾਲ ਸਿੰਘ ਜੀ ਸ: ਕਰਮ ਸਿੰਘ ਘਰ ਜਨਮੇ । ਨੌਜਵਾਨ ਤੇ ਡਾਢੇ ਜੋਰਾਵਰ ਛੇ ਫੁਟ ਪੰਜ ਇੰਚ ਉਚੇ ਸੀ । ਮੁਕਤਸਰ ਇਸ਼ਨਾਨ ਕਰਨ ਗਏ ।

ਸਤਿਗੁਰੂ ਰਾਮ ਸਿੰਘ ਦੀ ਸ਼ਰਨ ਆ ਗਏ । ਆਪ ਸ੍ਰੀ ਗੁਰੂ ਜੀ ਦੇ ਸਾਥ ਹੀ ਸੇਵਾ ਕਰਨ ਆ ਲਗੇ ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ: ਕੇਹਰ ਸਿੰਘ ਗਿਲਾਂ

*ਇਕ ਬਾਬਾ ਸੁਧ ਸਿੰਘ ਜੀ ਸਨ ਜਿਨ੍ਹਾਂ ਦੀ ਨਜ਼ਰ ਬੰਦੀ ਅੰਗਰੇਜ਼ਾਂ ਨਹੀਂ ਕੀਤੀ ਸੀ ।

ਵਾਲੇ ਦੀ ਧੀ ਭਾਗ ਭਰੀ ਨਾਲ ਅਨੰਦ ਕਰ ਦਿਤਾ ਜਿਸ ਤੇ ਇਕ ਪੁਤਰ ਦੋ ਧੀਆਂ ਨੇ ਜਨਮ ਲਿਆ । ੨੨ ਸੂਬੇ ਸਤਿਗੁਰਾਂ ਸਾਜਣ ਸਮੇਂ ਖੁਸ਼ਹਾਲ ਸਿੰਘ ਥਲੀ ਦੇਸ ਦੇ ਸੂਬੇ ਥਾਪ ਦਿਤੇ ਸੀ ।

ਸੂਬੇ ਖੁਸ਼ਹਾਲ ਸਿੰਘ ਜੀ ਕਈ ਦੌਰੇ ਸਤਿਗੁਰਾਂ ਨਾਲ ਪੰਜਾਬ ਵਿਚ ਕਰਦੇ ਰਹੇ ।

੧੯੨੫ ਵਿਚ ਮੁਕਤਸਰ ਦੇ ਇਲਾਕੇ ਥਰਾਜਵਾਲ ਨਗਰ ਵਿਚ ਹੋਲਾ ਕੀਤਾ ਸੀ ਜਿਥੇ ੪੪ ਸਿੰਘ ਗਿਰਫਤਾਰ ਹੋ ਗਏ । ਦੇਸ ਦੇ ਅਜਾਦ ਕਰਨ ਵਿਚ ਡਾਢੇ ਸੂਝਵਾਨ ਅਤੇ ਨੀਤੀਵਾਨ ਸੀ, ਦੋ ਮੇਲੇ ਸਤਿਗੁਰੂ ਰਾਮ ਸਿੰਘ ਜੀ ਥਰਾਜ ਗਏ । ੧੯੨੯ ਵਿਚ ਆਪ ਜੀ ਪਰਵਾਰ ਸਮੇਤ ਭੈਣੀ ਸਾਹਿਬ ਆਏ ਹੋਏ ਸਨ ।

ਸੂਬਾ ਖੁਸ਼ਹਾਲ ਸਿੰਘ ਜੀ ਥਰਾਜ ਵਿਚ ਹਿਸਾਰ ਦੀ ਪੁਲਸ ਅਧੀਨ ਨਜ਼ਰਬੰਦ ਸੀ ।

ਬਿਕਰਮ ੧੯੪੪ ਵਿਚ ਆਪ ਸ੍ਰੀ ਭੈਣੀ ਸਾਹਿਮ ਸ੍ਰੀ ਗੁਰੂ ਹਰੀ ਸਿੰਘ ਦੇ ਦਰਸ਼ਨ ਕਰਨ ਆਏ ਤੇ ਦੋ ਸਪੁਤਰੀਆਂ, ਸ੍ਰੀ ਮਾਤਾ ਜੀਉਣ ਕੌਰ ਜੀ ਤੇ ਮਾਤਾ ਫਤਹਿ ਕੌਰ ਜੀ ਦਾ ਸ੍ਰੀ ਗੁਰੂ ਹਰੀ ਸਿੰਘ ਜੀ ਨਾਲ ਅਰਦਾਸਾ ਕਰ ਕੇ ਵਾਪਸ ਗਏ । ਥਰਾਜ਼ ਵਿਚ ਬਿਕਰਮ ੧੯੪੭ ਦੋ ਅਸੂ ਦਸਮੀ ਨੂੰ ਦੇਵ ਲੋਕ ਜਾ ਵਸੇ ।



## ਬਾਬਾ ਗੁਰਚਰਨ ਸਿੰਘ ਜ਼ੀ ਨਾਇਬ ਸੂਬੇ

ਬਾਬਾ ਜੀ ਦਾ ਜਨਮ ਸੰਨ ੧੮੧੬ ਚੱਕ ਰਾਮਦਾਸ ਜ਼ਿਲਾ ਸਿਆਲ ਕੋਟ ਬਾਬਾ ਪ੍ਰਗਣਾ ਜੀ ਦੀ ਅੰਸ ਵਿਚ ਬਾਂਬਾ ਅਤਰ ਸਿੰਘ ਦੇ ਘਰ ਬਿਰਕਗੋਤ ਵਿਚ ਹੋਇਆ ।

੨੦, ੨੧ ਸਾਲ ਦੇ ਹੋ ਕੇ ਲਾਹੌਰ ਸਿਖ ਦਰਬਾਰ ਦੀ ਘੋੜ ਚੜ੍ਹੇ ਫੌਜੀ ਹੋ ਗਏ । ਬਦਰਾਵਾਂ ਦੇ ਜੰਗ ਦੇ ਬਾਅਦ ਅੰਗਰੇਜ਼

ਨੇ ਲਾਹੌਰ ਤੇ ਆਪਣੇ ਅਧਿਕਾਰ ਜਮਾ ਲਏ । ੨੨ ਸਾਲ ਨੌਕਰੀ ਕਰਕੇ ਪਿੰਡ ਆ ਗਏ ਚੱਕ ਰਾਮਦਾਸ ਸੰਨ ੧੯੬੬ ਸੂਬਾ ਜੋਤਾ ਸਿੰਘ ਦੇ ਦਰਸ਼ਨ ਕਰ ਭਜਨ ਪੁਛਕੇ ਸੰਤ ਖਾਲਸਾ ਹੋ ਗਏ । ਆਪ ਬਾਬਾ ਪਰਾਣਾ ਜੀ ਦੇ ਗੱਦੀਨਸ਼ੀਨ ਸਨ।ਸੰ: ੧੯੨੫ ਵਿਚ ਮਾਨਾਂਵਾਲੇ ਹੋਲੇ ਤੇ ਯੋਗਤਾ ਵੇਖ ਗੁਰੂ ਜੀ ਨੇ ਨਾਇਬ ਸੂਬਾ ਥਾਪ ਦਿਤਾ। ਜਥੇਬੰਦੀ ਪ੍ਰਚਾਰ ਕਰਨ ਵਾਸਤੇ ਗੁਰੂ ਜੀ ਨੇ ਕਾਬਲ ਰੂਸ ਵਲ ਤੇ ਹਿਰਾਤ ਵਿਖ ਭੇਜ ਦਿਤਾ। ਕਿਉਂ ਕਿ ਬਾਬਾ ਜੀ ਦੀ ਸਿਖੀ ਸੇਵਕੀ ਕਾਬਲ ਵਿਚ ਸੀ। ਆਪ ਅਫਗਾਨਿਸਤਾਨ ਵਿਚ ਹਿੰਦੂ ਤੇ ਸਿਖਾਂ ਮੁਸਲਮਾਨਾਂ ਨੂੰ ਅੰਗਰੇਜ ਦੇ ਖਿਲਾਫ ਉਭਾਰਿਆ। ਆਪ ਨੇ ਹੂਸ ਬਾਦਸ਼ਾਹ ਨਾਲ ਤਲਕਾਤ ਪੈਦਾ ਕਰ ਲਏ ਅਤੇ ਪੰਜਾਬ ਆਏ ਵੇਖਿਆ। ਸ੍ਰੀ ਸਤਿਗੁਰੂ ਜੀ ਬਿਕ੍ਰਮ ੧੯੨੮ ਵਿਚ ਪੰਜਾਬ ਸਰਕਾਰੀ ਅੰਗਰੇਜ ਨੇ ਨਜਰਬੰਦ ਕਰਕੇ ਬਰਮਾ ਦੇ ਰੰਗੂਨ ਸ਼ਹਿਰ ਵਿਚ ਭੇਜ ਦਿਤਾ ਸੀ।

ਰੰਗੂਨ ਵਿਚ ਬਾਬਾ ਜੀ ਸਤਿਗੁਰਾਂ ਨੂੰ ਜਾ ਮਿਲੇ ਤੇ ਰੂਸ ਦੇ ਨਾਲ ਕੀਤੀਆਂ ਗੱਲਾਂ ਦੱਸੀਆਂ। ਸਤਿਗੁਰਾਂ ਇਕ ਚਿਠੀ ਰੂਸ ਵਲ ਲਿਖੀ ਜੋ ਸੂਬਾ ਜੀ ਨੂੰ ਹੱਥੀਂ ਦੇ ਕੇ ਰੂਸ ਵਿਚ ੮ ਵਾਰੀ ਗਏ। ਇਹ ਚਿੱਠੀ ੧੮੭੭—੭੮ ਵਿਚ ਲਿਖੀ ਤੇ ਰੂਸੀ ਹਾਕਮਾਂ ਪਾਸ ਪੁਜੀ।

੧ਓ ਲਿਖਿਆ ਬਾਵੇ ਰਾਮ ਸਿੰਘ ਦਾ ਰਾਜ ਨਾਥ ਵਲ। ਅਸਾਂ ਇਕ ਸੂਬਾ ਭੇਜਿਆ ਹੈ। ਉਸ ਦੇ ਜਬਾਨੀ ਪਤਾ ਸਮਝ ਲੈਣਾ। ਗੁਰਚਰਨ ਸਿੰਘ ਸੂਬੇ ਦਾ ਨਾਮ ਹੈ। ਗੁਰੂ ਗੋਬਿੰਦ ਸਿੰਘ ਦਾ ਬਚਨ ਹੈ ਜਬ ਬਾਰਾਂ ਸੈ ਅਠੱਤ੍ਰਾ ਹਿਜਰੀ ਸੰਮਤ ਆਵੇ ਤਬ ਸੰਤ ਖਾਲਸਾ ਪ੍ਰਗਟ ਹੋਵੇਗਾ । ਨਰੰਗਜੇਬ ਨਾਲ ਬਚਨ ਹੋਇਆ ਹੈ ਉਹ ਦੁਸਟ ਦੁਖ ਦੇਵੇਗਾ ।

ਨਾਮਧਾਰੀਆਂ ਨੂੰ ਤਬ ਰੂਸ ਬਚਾਵੇਗਾ। ਅੰਗਰੇਜਾਂ ਨੂੰ ਦੂਰ ਕਰੇਗਾ ਅਰ ਰੂਸ ਬਹਾਦਰ ਕੀ ਜੀਤ ਹੋਵੇਗੀ। ਗੁਰੂ ਬਾਬੇ ਨਾਨਕ ਕਾ ਬਚਨ ਹੋਇਆ ਹੈ ਮੈਂ ਅਵਤਾਰ ਧਾਰਾਂਗਾ। ਏਕ ਬੰਦਾ ਪਸਚਮ

ਤੇ ਆਵੇ । ਕਰੇ ਜੁਧ ਬੋਹ ਦੁੰਦ ਮਚਾਵੇ, ਸ਼ੇਸ਼ਨਾਗ ਲਗ ਅੰਤ ਨਾ ਪਾਇਓ, ਨੇਤ ਨੇਤ ਕਰ ਮੁਖੋਂ ਅਲਾਵੇ।

ਸਰਬ ਦੇਸ਼ ਕੇ ਰਾਜੇ ਜਾਨੋ, ਕਰਨ ਯੁਧ ਸਭ ਏ ਕਰ ਮਾਨੋ
ਵੀਚ ਪਸੌਰ ।। ਖੰਡਾ, ਘੋੜਾ ਮਰਦ ਜੋ, ਢੂੰਡ ਰਹੇ ਸਭ ਠੌਰ ।
ਲਾਹੌਰ ਸ਼ਹਿਰ ਜਬ ਹੋਸੀ ਜੰਗ, ਰਕਤ ਤਾਜੀਆ ਹੋਸੀ ਤੰਗ ।

ਰੋਜ ਰੁਪਈਏ ਥੀਂ ਨੌਕਰ ਹੱਥ ਨਾ ਆਵੇ । ਗੁਰੂ ਬਾਬੇ ਨਾਨਕ ਸਾਹਿਬ ਜੀ ਕਾ ਹੁਕਮ ਹੈ ਨਾਥ ਜੀ ਆਵੇਗਾ ਤਿਸ ਕੀ ਜੀਤ ਹੋਵੇਗੀ । ਤਰੈ ਲਾਖ ਪੰਦਰਾਂ ਹਜਾਰ-੩੧੫੦੦੦ ਸਿੰਘ ਅਸਾਡੇ ਵਸ ਹੈ, ਹੋਰਭੀ ਕੀਤਾਜਾਵੇਗਾ । ਪੰਜਾਬ ਉਜੜੇਗਾ,ਸ਼ਹਿਰ ਸਾੜੇਂਗੇ ਅਰ ਯੁਧ ਕਰੇਗਾ। ਚੌਤੀ ਬਰਸ ਅੰਗਰੇਜ ਰਹੇਗਾ ਹਿੰਦ ਬੀਚ।ਦੋ ਬਚੇ ਬਾਕੀ ਰਹਿੰਦੇ ਹਨ । ਪੰਜਾਬ ਵਿਚ ਸਭ ਛੌਣੀਆਂ ਖਾਲੀ ਪਈਆਂ ਹੈਨ ।

ਉਤਰ ਨਾਥ ਜੀਤਨ ਕਾ—ਅਠਾਈਏ ਸਿੰਘਾਂ ਦੰਗਾ ਕੀਤਾ ਹੈ ਅਸੀਂ ਭੀ ਪਹਿਲ ਕੀਤੀ ਹੈ । ਇਕ ਸੂਬਾ ਸੌ ਸਿੰਘ ਬੇਗੁਨਾਹ ਹੈਸਨ ਭਜਨ ਬੰਦਗੀ ਕਰਨ ਵਾਲੇ । ਅਠਾਸੀ ਸਵਾਇ ਦਿਤੇ ਤੋਪਾਂ ਅਗੇ ਉਡਾਏ ਹੈਨ । ਤੁਸਾਂ ਨੂੰ ਹੁਕਮ ਹੈ ਬਾਬੇ ਨਾਨਕ ਸਾਹਿਬ ਜੀ ਕਾ । ਅਸਾਂਡੀ ਰਖਿਆ ਕਰੋ । ੧੫੦੦੦ ਤਰੈ ਲੱਖ ਪੰਦਰਾਂ ਹਜ਼ਾਰ ਸਿੰਘ ਤੁਹਾਡੇ ਮਗਰ ਹੈਨ । ਬਸ ਇਹ ਤਿਆਰ ਹਨ । ਹੋਰ ਜਮਾਂ ਕੀਤੇ ਜਾਂਦੇ ਹਨ । ਜਿਸ ਵਕਤ ਆਵੋ ਉਸੀ ਵਕਤ ਹਾਜਰ ਹੈਨ । ਹੋਰ ਜੀ ਸਰਬ ਸਿੰਘਾਂ ਅਰਜ਼ ਕੀਤੀ ਸੀ । ਗੁਰੂ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਾਹਿਬ ਪਾਸ ਜੋ ਬਾਇਦੇ ਪੂਰੇ ਹੋਣਗੇ ਤਾਂ ਗੁਰੂ ਕਾ ਬਚਨ ਹੋਇਆ ਹੈ ।

੧, ਦੂਣ ਕਾਬਲ ਪਹਾੜ
੧. ਜਮਰੌਦ
੧. ਪਸ਼ੌਰ




੧. ਜੰਮੂ
੧. ਲਾਹੌਰ
੧. ਫਿਰੋਜ਼ਪੁਰ
੧. ਲੁਧਿਆਣੇ ਵਿਚ ਸੂਬੇ ਹੋਣਗੇ ਹੋਰ ਜੋ ਮੁਖੀ ਬਾਬਾ ਬੁਧ ਸਿੰਘ ਭੈਣੀ ਵਿਚ ਰਹਿੰਦੇ ਹੈਨ। ੩੫ ਸੂਬੇ ਤਿਸਕੇ ਮਗਰ ਕੰਮ ਦੇਣ ਵਾਲੇ ਹੈਨ।

ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਵਿਚੋਂ ਇਹ ਚਿਠੀ ਗੁਰੂ ਹਰੀ ਸਿੰਘ ਜੀ ਨੂੰ ਭੇਜੀ। ਬਾਬਾ ਗੁਰਚਰਨ ਸਿੰਘ ਜੀ ਦੇ ਹੱਥੀਂ ਅਠਵੀਂ ਵਾਰ ਚਿਠੀ ਰੂਸ ਨੂੰ ਲੈ ਕੇ ਜਾਂਦੇ ਨੇ ਹਜ਼ਰੋਂ ਤੇ ਅਜ਼ਾਦ ਪਠਾਣਾਂ ਦਾ ਇਲਾਕਾ ਹਜ਼ਾਰਾ, ਬਨੇਰ, ਸਵਾਦ, ਲਗੌਰ ਘਾਟੀ, ਪੇਸ਼. ਬਲੌਕ ਆਦਿ ਹਿੰਦੂ ਸਿਖ ਮੁਸਲਮਾਨਾਂ ਨੂੰ ਪਿਆਰ ਵਿਚ ਰਹਿਣਾ ਦਸਦੇ ਹੋਏ ਅੰਗਰੇਜ਼ਾਂ ਦੇ ਖਿਲਾਫ ਪ੍ਰਚਾਰ ਕਰਦੇ ਹੋਏ ਕਾਬਲ ਪਹੁੰਚ ਕੇ ੧੮੭੯ ਜਨਵਰੀ ਨੂੰ ਇਹ ਚਿਠੀ ਰੂਸ ਦੇ ਹਾਕਮਾਂ ਨੂੰ ਦੇ ਦਿਤੀ ਸਾਰਾ ਹਾਲ ਪੰਜਾਬ ਦਾ ਜ਼ਬਾਨੀ ਦਸਿਆ ਗਿਆ ਬਾਬਾ ਗੁਰਚਰਨ ਸਿੰਘ ਹਿੰਦੁਸਤਾਨ ਜਦ ਪੁਜੇ ਅੰਗਰੇਜ਼ਾਂ ਦੇ ਜਾਸੂਸਾਂ ਨੇ ਭੇਦ ਅਗੋਂ ਹੀ ਕੱਢ ਲਿਆ ਸੀ। ਪੰਜਾਬ ਦੇ ਲੈਫਟੀਨੈਂਟ ਗਵਰਨਰ ਨੇ ਬਾਬਾ ਗੁਰਚਰਨ ਸਿੰਘ ਦੇ ਵਰੰਟ ਕਢ ਦਿਤੇ। ਲਾਰਡ ਰਿਪਨ ਨੇ ਬਾਬਾ ਜੀ ਨੂੰ ਨਜ਼ਰਬੰਦ ਕਰਨ ਦੀ ਮਨਜ਼ੂਰੀ ਦੇ ਦਿਤੀ। ੭੫ ਸਾਲ ਦੀ ਉਮਰ ਵਿਚ ਬਾਬਾ ਜੀ ਨੂੰ ਸੰਭੜਆਲ ਦੇ ਠਾਣੇ ਗਰਿਫਤਾਰ ਕਰ ਲਿਆ। ਜਿਥੋਂ ਉਹ ਸੈਂਟਰਲ ਜੇਲ੍ਹ ਲਾਹੌਰ ਵਿਚ ਚਾਰ ਮਹੀਨੇ ਰਖੇ ਗਏ। ਜੇਲ੍ਹ ਵਿਚ ਬਾਬਾ ਜੀ ਨੂੰ ਬੜੇ ਕਸ਼ਟਾਂ ਨਾਲ ਪੁਛਿਆ ਜਾਂਦਾ ਸੀ ਪਰ ਉਹਨਾਂ ਨੇ ਕੋਈ ਬਿਆਨ ਨਾ ਦਿਤਾ ਤਾਂ ਮੁਲਤਾਨ ਵਿਚ ਨਜ਼ਰਬੰਦ ਕਰ ਦਿਤਾ। ਕੁਝ ਚਿਰ ਬਾਅਦ ਬਾਬਾ ਜੀ ਨੂੰ ਰਹਿੰਦਿਆਂ ਹੋਇਆਂ ਹੋਇਆ ਤਾਂ ਮੁਲਤਾਨ ਦੇ ਡੀ.

---

ਇਹ ਚਿਠੀ ਰੂਸ ਦੀ ਰੀਪਲਕ ਆਰਗਜ਼ਾਈਵ ਵੇਜ਼ ਵਿਚ ਪਈ ਹੈ।

ਸੀ. ਨੂੰ ਰਿਪੋਟ ਦਿਤੀ। ਮੈਨੂੰ ਏਥੋਂ ਦਾ ਪਾਣੀ ਤੇ ਵਾਯੂ ਮਾਫਕ ਨਹੀਂ ਹੈ। ਜਾਂ ਮੈਨੂੰ ਕਾਬਲ ਵਿਚ ਭੇਜ ਦਿਉ ਜਾਂ ਚੱਕ ਰਮਦਾਸ ਜ਼ਿਲਾ ਸਿਆਲ ਕੋਟ ਵਿਚ। ਅੰਗਰੇਜ ਬਾਬਾ ਜੀ ਨੂੰ ਰਿਹਾ ਕਰਨਾ ਜਾਂ ਦਸਤੇ ਅੰਦਾਜੀ ਤੋਂ ਦੂਰ ਰੱਖਣਾ ਖਤਰਨਾਕ ਮੰਨਦੇ ਸਨ। ਮੁਲਤਾਨ ਦੇ ਡੀ. ਸੀ. ਨੇ ਬਾਬਾ ਜੀ ਨੂੰ ਸ਼ਰਤ ਦਿਤੀ ਕਿ ਬਾਬਾ ਜੀ ਜਿਤਨਾ ਚਿਰ ਜੀਊਂਦੇ ਰਹਿਣ ਉਹ ਭੈਣੀ ਸਾਹਿਬ ਨਾ ਜਾਣ ਅਤੇ ਨਾ ਹੀ ਕਾਬਲ ਵਲ ਜਾਣ। ਬਾਬਾ ਜੀ ਦੀ ਜਮਾਨਤ ਲੈ ਕੇ ਪਿੰਡ ਘੱਲ ਦਿੱਤਾ। ਚੱਕ ਰਮਦਾਸ ਵਿਚ ਰਹਿੰਦਿਆਂ ਹੋਇਆਂ ਆਪ ਉਤੇ ਪੁਲਸ ਦੀ ਨਿਗਰਾਨੀ ਰੱਖੀ ਗਈ ਸੀ। ਬਿਰਧ ਉਮਰ ਬਾਬਾ ਗੁਰਚਰਨ ਸਿੰਘ ਜੀ ੮੬ ਸਾਲ ਦੀ ਉਮਰ ਵਿਚ ਬਿਕਰਮ ੧੯੪੯, ੧੫ ਵਸਾਖ ਤਕ ਚੱਕ ਰਮਦਾਸ ਵਿਚ ਜੋਤਲੀਨ* ਹੋ ਗਏ।

---

*ਬਾਬਾ ਗੁਰਚਰਨ ਸਿੰਘ ਜੀ ਸਿਰਲੱਥ ਯੋਧੇ, ਦੇਸ਼ ਭਗਤ ਅਤੇ ਭਾਰਤ ਨੂੰ ਆਜ਼ਾਦ ਕਰਾਉਣ ਵਾਲੇ ਸੀ। ਆਪ ਦਾ ਚਿਹਰਾ ਭਰਵਾਂ ਸੀ। ਸਰੀਰ ਬੜਾ ਮਜ਼ਬੂਤ ਤੇ ਅਣਥੱਕ ਸੀ। ਸਤਿਗੁਰੂ ਰਾਮ ਸਿੰਘ ਜੀ ਤੇ ਸ੍ਰੀ ਗੁਰੂ ਹਰੀ ਸਿੰਘ ਦੇ ਹੁਕਮ ਵਿਚ ਪਹਾੜਾਂ ਦੇ ਰਸਤੇ ਪੈਦਲ ਅਠਵਾਰ ਰੂਸ ਵਿਚ ਗਏ। ਜਿਹੜੀ ਚਿਠੀ ਤੁਸੀਂ ਪੜ੍ਹ ਚੁਕੇ ਹੋ ਇਹ ਚਿਠੀ ਉਰਦੂ ਦੇ ਅਖਬਾਰ ਵਿਚ ਤੇ ਅੰਜਰੇਜ਼ੀ ਦੇ ਅਖਬਾਰ ਟਰਬਿਊਨ ਵਿਚ ਪ੍ਰਕਾਸ਼ਿਤ ਹੋਈ ਜਿਸਦੇ ਸ਼ਬਦ ਥਲੇ ਵੇਖੋ।

---

ਟਰਬਿਊਨ 23 ਨਵੰਬਰ 1969

੨੩ ੧੯੬੯

ਫੋਟੋਸਟੈਟ ਕੌਪੀ ਆਫ ਦੀ ਲੈਟਰ ਰਿਟਨ ਬਾਈ ਬਾਬਾ ਰਾਮ ਸਿੰਘ ਟੂ ਦੀ 'ਨਾਥ' ਜ਼ਾਰ ਟੈਕਸ ਆਫ ਦੀ ਰਸ਼ੀਅਨਜ਼। ਦੀ ਲੈਟਰ ਕੁਨਟੇਂਡ ਏ ਰਿਕਵੈਸਟ ਫਾਰ ਰਸ਼ੀਅਨਜ ਅਸਿਸਟੈਂਸ ਟੂ ਡਰਾਈਵ ਦੀ ਬਰਿਟਿਸ਼ ਆਊਟ ਆਫ ਇੰਡੀਆ।

(ਉਰਿਜਨਲ ਪ੍ਰੀਜ਼ਰਵਡ ਇਨ ਦੀ ਰਸ਼ੀਅਨ ਆਰਚੀਵਜ਼, ਮਾਸਕੋ)

ਉਰਦੂ ਦੇ ਰੋਜ਼ਾਨਾ ਅਖਬਾਰ
(੨੫ ਨਵੰਬਰ ੧੯੬੯)

ਯੇਹ ਜ਼ਾਰ ਰੂਸ ਕੇ ਨਾਮ ਗੁਰੂ ਜੀ ਕੀ ਅਸਲੀ ਚਿਠੀ ਕੀ ਫੋਟੋ ਹੈ। ਇਸ ਚਿਠੀ ਮੇਂ ਗੁਰੂ ਜੀ ਨੇ ਹਿੰਦੁਸਤਾਨ ਸੇ ਅੰਗਰੇਜ਼ੋਂ ਕੋ ਨਿਕਾਲਨੇ ਕੇ ਲੀਏ ਰੂਸ ਕੇ ਬਾਦਸ਼ਾਹ (ਜਾਰ) ਸੇ ਮਦਦ ਮਾਂਗੀ ਥੀ। ਯੇਹ ਚਿੱਠੀ ਗੁਰਚਰਨ ਸਿੰਘ ਨਾਮੀ ਏਕ ਵੀਰ ਆਪਣੀ ਜਾਨ ਕੋ ਖਤਰੇ ਮੇਂ ਡਾਲ ਕਰ ਰੂਸ ਸੇ ਲੇ ਗਏ ਥੇ। ਔਰ ਜਬ ਵੋਹ ਵਾਪਸ ਲੌਟੇ ਤੋ ਅੰਗਰੇਜ਼ੋਂ ਨੇ ਇਨਹੇਂ ਗਰਿਫਤਾਰ ਕਰਕੇ ਜੇਹਲ ਮੇਂ ਡਾਲ ਦੀਆ!

## ਸ: ਧੌਂਕਲ ਸਿੰਘ ਜੀ ਕਿਲਾ ਰਾਇਪੁਰ

੧੮੮੦ ਦੇ ਮਾਘ ਸੁਦੀ ੭ ਨੂੰ ਸਰਦਾਰ ਦੇਵਾ ਸਿੰਘ ਦੇ ਘਰ ਮਾਤਾ ਇੰਦ ਕੌਰ ਤੋਂ ਕਿਲਾ ਰਾਇਪੁਰ ਵਿਚ ਪੈਦਾ ਹੋਏ ਆਪ ਸਤ ਫੁਟ ਉਚੇ ਜਵਾਨ ਤੇ ਬੜੇ ਹੀ ਜ਼ੋਰਾਵਾਰ ਸਨ। ੧੯੧੫ ਵਿਚ ਸਤਿਗੁਰੂ ਰਾਮ ਸਿੰਘ ਜੀ ਤੋਂ ਨਾਮ ਦੀ ਦਾਤ ਲੈਕੇ ਅੰਮ੍ਰਿਤ ਛਕ ਕੇ ਦੇਸ ਪਿਆਰ ਤੇ ਗਊਆਂ ਦੇ ਵਾਸਤੇ ਘਾਲਨਾ ਘਾਲਨ ਹਿਤ ੧੯੨੭ ਦੇ ਸਾਉਣ ਨੂੰ ਬਾਗਾਂ ਵਾਲੇ ਦੇ ਬੁਚੜਾਂ ਤੇ ਹਮਲਾ ਕੀਤਾ। *ਬਿਕਰਮ ੧੯੩੧ ਨੂੰ ਨਾਮਧਾਰੀ ਸਿੰਘਾਂ ਦੇ ਵੈਰੀ ਦੇਸ ਗਦਾਰਾਂ ਨੂੰ ਸੋਧਣ ਦੀ ਯੋਜਨਾਂ ਤਿਆਰ ਕੀਤੀ। ਲਾਟ ਹਿੰਦ ਨੇ

---

*ਲਾਟ ਹਿੰਦ ਨੇ ਪੰਜਾਬ ਦੀ ਫੌਜ ਵਿਚ ਜਿਹੜੇ ਨਾਮਧਾਰੀ ਸਿੰਘ ਸਨ। ਉਹਨਾਂ ਦੇ ਨਾਮ ਕੱਟ ਦਿਤੇ। ਉਸ ਨੇ ਆਪਣੀ ਦਾਸਤਾਨ ਅੰਦਰ ਲਿਖਿਆ—

"ਨੋ ਕੂਕਾ ਸਿੱਖ ਕੈਨ ਐਵਰ ਬੀ ਲਾਇਲ ਟੂ ਦੀ ਬ੍ਰਿਟਸ਼ ਗੌਰਮਿੰਟ"

ਭਾਵ ਕਿ ਕੋਈ ਵੀ ਕੂਕਾ ਸਿੱਖ ਕਦੀ ਵੀ ਅੰਗਰੇਜ਼ ਸਰਕਾਰ ਦਾ ਵਫਾਦਾਰ ਨਹੀਂ ਹੋ ਸਕਦਾ।

ਨੰਬਰ ਤਿੰਨ ਧਾਰਾ ੧੯੧੯ ਦਫਾ ਲਾ ਕੇ ਗਿਰਰਤਾਰ ਕਰ ਕੇ ਪਿੰਜਰੇ ਵਿਚ ਬੰਦ ਕਰ ਦਿਤਾ। ਅੰਡੇਮਾਨ ਕਾਲੇ ਪਾਣੀ ਵਿਚ ਸਾਰੀ ਉਮਰ ਕੈਦ ਦਾ ਹੁਕਮ ਸੀ । ਦੇਸ ਭਗਤ ਸਿਰਲੱਥ ਯੋਧਾ ਸਰਦਾਰ ਧੌਂਕਲ ਸਿੰਘ ਜੀ ਬਿਕਰਮ ੧੯੫੦ ਵਿਚ ਕਾਲੇ ਪਾਣੀ ਵਿਚ ਸ਼ਹੀਦ ਹੋ ਗਏ।

★

ਧੌਂਕਲ ਸਿੰਘ ਬੰਦ ਪਿੰਜਰੇ ਕੀਤਾ, ਘੁੰਮਰ ਪਾ ਕੇ ਨੱਚੇ।
ਫਾਂਸੀ ਉਮਰ ਕੈਦ ਦੀ ਸੁਣ ਕੇ, ਖਿੜ ਖਿੜ ਕਰਕੇ ਹੱਸੇ।



ਮਨ ਦੀ ਸੱਧਰ ਮਨ ਵਿਚ ਲੈਕੇ, ਕਾਲੇ ਪਾਣੀ ਸੀ ਜਾਂਦਾ।
ਵਤਨ ਦੀ ਖਾਤਰ ਅਣਖੀ ਸੂਰਾ ਜਿੰਦੜੀ ਘੋਲ ਘੁਮਾਂਦਾ।

# ਭੈਣੀ ਸਾਹਿਬ ਵਿਚ ਅੰਗਰੇਜ਼ੀ ਪੁਲਸ ਦੀ ਤਸ਼ਦਦ

ਬਿਕਰਮ ੧੯੩੦ ਅੰਦਰ ਸਤਿਗੁਰੂ ਰਾਮ ਸਿੰਘ ਜੀ ਦੇ ਪਿਤਾ ਬਾਬਾ ਜੱਸਾ ਸਿੰਘ ਜੀ ੯੨ ਸਾਲ ਦੀ ਉਮਰ ਵਿਚ ਪੂਰੇ ਹੋ ਗਏ । ਪੁਲਸ ਦੀ ਚੌਂਕੀ ਦੇ ਨਾਲ ਮਿਲਕੇ ਭੈਣੀ ਸਾਹਿਬ ਦੇ ਨੰਬਰਦਾਰ ਸੁਖੂ ਤੇ ਘਮੰਡਾ ਹਮੀਰੇ ਨੇ ਬਾਬਾ ਜੀ ਦੀ ਦੇਹ ਨੂੰ ਰਾਮ ਸਰ ਭੈਣੀ ਸਾਹਿਬ ਨਾ ਸਸਕਾਰਨ ਦਿਤਾ । ਸ੍ਰੀ ਗੁਰੂ ਹਰੀ ਸਿੰਘ ਜੀ ਗੁਰਦਵਾਰੇ ਤੋਂ ਬਾਹਰ ਨਹੀਂ ਜਾ ਸਕਦੇ ਸੀ । ਬਾਬਾ ਜੀ ਦੀ ਮਜਲਸ ਨਾ ਜਾਣ ਦਿਤਾ ਗਿਆ ਜਦ ਕਿ ਸਿੱਖ ਸੰਗਤਾਂ ਬਾਬਾ ਜੀ ਦੇ ਬਬਾਨ ਨੂੰ ਰਾਈਆਂ ਪਿੰਡ ਦੀ ਜ਼ਮੀਨ ਭਿਚ ਮਹੰਤ ਮਨਸਾ ਰਾਮ ਦੀਆਂ ਸਮਾਧਾਂ ਪਾਸ ਚਿਖਾ ਬਣਾ ਕੇ ਸਸਕਾਰਿਆ ਗਿਆ । ਇਹ ਅੰਗਰੇਜ਼ ਰਾਜ ਵਿਚ ਗੁਰੂ ਪਰਵਾਰ ਦਾ ਹਾਲ ਸੀ ।



# ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਵਿਚ ਨਜ਼ਰ ਬੰਦ ਪੰਜਾਬ ਦੇ ਕੂਕੇ ਸਿੰਘ ਜੇਹਲ ਵਿਚ

੧੯੭੨ ਵਿਚ ਸ: ਹੀਰਾ ਸਿੰਘ ਜੀ ਸਢੌਰਾ ਦੇ ੫੦੦ ਜਮਾਨਤ ਹੋ ਕੇ ਨਜ਼ਰ ਬੰਦ ਕੀਤਾ ਗਿਆ ।



੧੯੭੫ ਵਿਚ ਮਹੰਤ ਅਤਰ ਸਿੰਘ ਜੀ ਗਰਿਫਤਾਰ ਕਰਕੇ ੯ ਮਹੀਨੇ ਕੈਦ ਕਰ ਦਿਤਾ ਪਿੰਡ ਖਟੜਾ ।



੧੯੭੩ ਵਿਚ ਸੰਤ ਬੀਰ ਸਿੰਘ ਜੀ ਖਟੜਾ ਜ਼ਿਲਾ ਲੁਧਿਆਣਾ

ਅਮਨ ਤਸਦਦ ਦੋਸ਼ ਵਿਚ, ਸਾਲ ੧ ਕੈਦ ਕੀਤਾ ਪਰ ਜਮਾਨਤ ਹੋਈ।

★

ਸ: ਕਾਹਲਾ ਸਿੰਘ ਮਸਤਾਨਾ ਕਿਲਾ ਰਾਇਪੁਰ ੧੯੭੪ ਵਿਚ, ੬੦੦ ਜਮਾਨਤ ਮੰਗੀ। ਜਮਾਨਤ ਨਾ ਦੇਣ ਤੇ ੬ ਮਹੀਨੇ ਕੈਦ ਕੀਤਾ ਗਿਆ।

★

ਬਾਬਾ ਰਾਇ ਸਿੰਘ ਜੀ ਖਟੜਾਂ ਵਾਲੇ ਸੰਤ ਸੀ। ੧੪ ਜਨਵਰੀ ਫੜੇ। ੧੯੭੫ ਵਿਚ ੨੦੦ 'ਜਮਾਨਤ ਨਾ ਦੇਣ ਤੇ ਧਾਰਾ ੧੪੩ ਕਾਨੂੰਨ ਅੰਦਰ ੯ ਮਹੀਨੇ ਕੈਦ ਕੀਤਾ।

★

ਸ: ਜੈਮਲ ਸਿੰਘ ਜੀ ਕਿਲਾ ਰਾਇਪੁਰ ਦੇ ਕੂਕੇ ਸਿੰਘਾਂ ਨੂੰ ਪ੍ਰਸ਼ਾਦਾ ਛਕਾ ਦੇਂਦੇ ਕੌਮ ਵਿਚ। ੧੧ ਸਤੰਬਰ ੧੯੭੨ ਵਿਚ ਪਕੜਿਆ। ੧੦੦੦ ਜਮਾਨਤ ਦੇਣ ਵਿਚ ਸਾਲ ਭਰ ਕੈਦ ਕੀਤਾ ਗਿਆ।

★

ਸ: ਵਸਾਵਾ ਸਿੰਘ ਪਿੰਡ ਸਿਆੜ।

★

ਸ: ਲਾਲ ਸਿੰਘ ਜੀ ਪਿੰਡ ਸਿਆੜ ਸ੍ਰੀ ਗਰੰਥ ਸਾਹਿਬ ਦੇ ਅਖੰਡ ਪਾਠਾਂ ਪੰਜ ਕਰਾਣ ਬਦਲੇ ੫੦੫ ਧਾਰਾ ਨੰਬਰ ਅਨੁਸਾਰ ਖਤਰਨਾਕ ਸਮਝ ਕੈਦ ਕਰ ਦਿਤਾ ੯ ਮਹੀਨੇ।

★

ਚੜ੍ਹਤ ਸਿੰਘ ਗਰੰਥੀ ਨਾਈ ਸਿੰਘ ਮਹਿਮਾ ਸਿੰਘ ਵਾਲੇ ਦਾ ਪਾਠ ਕਰਾਉਣ ਦੀ ਵਜਾ ੧੨੦੦ ਜਮਾਨਤ ਤੇ ਕੈਦ ਕਰ ਦਿਤਾ।

★

ਕਿਲਾ ਰਾਇਪੁਰ ਦੇ ਦਰਬਾਰਾ ਸਿੰਘ ਜੀ ੧੯੭੨ ਅੰਦਰ ਗਿਰਫਤਾਰ ਕੀਤਾ ਗਿਆ। ੧੦ ਧਾਰਾ ਵਿਚ ਜਮਾਨਤ ਮੰਗੀ ਨਾ ਦਿਤੀ ਪੰਜ ਮਹੀਨੇ ਕੈਦ ਕੀਤਾ ਗਿਆ।

ਸੰਤ ਨਰਾਇਣ ਸਿੰਘ ਜੀ ਰੋੜਿਆਂ ਵਾਲੇ ੧੯੪੭ ਦੇ ੭ ਜੁਲਾਈ ਨੂੰ ਗਿਰਫਤਾਰ ਕੀਤੇ ਗਏ।

★

ਸਰਦਾਰ ਮਤਾਬ ਸਿੰਘ ਜੀ ਲੋਹਗੜ੍ਹ ਜ਼ਿਲਾ ਲੁਧਿਆਣਾ ੧੯੭੪ ਵਿਚ ਗਿਰਫਤਾਰ ਕੀਤਾ । ਇਕ ਹਜ਼ਾਰ ਦੀ ਜ਼ਮਾਨਤ ਮੰਗੀ ਨਾ ਦੇਣ ਤੇ ਕੈਦ ਕੀਤਾ ਗਿਆ।

★

ਜ਼ਿਲਾ ਅੰਮ੍ਰਿਤਸਰ ਪਿੰਡ ਖਿਆਲਾਂ ਤੋਂ ੧੦੧ ਸਧਾਰਨ ਪਾਠ ਕਰਾਉਣ ਦੇ ਬਦਲੇ ਭਾਈ ਗੰਡਾ ਸਿੰਘ ਨੂੰ ਛੇ ਮਹੀਨੇ ਦੀ ਕੈਦ ਕਰ ਦਿਤਾ।

★

ਸੂਬਾ ਦੇਵਾ ਸਿੰਘ ਜੀ ਲਾਹੌਰ ਦੇ ਸ੍ਰੀ ਗਰੰਥ ਸਾਹਿਬ ਦੇ ਭੋਗ ਪਾਉਣ ਦੇ ਦੋਸ਼ ਵਿਚ ੧੯੭੨ ਵਿਚ ਦੋ ਮਹੀਨੇ ਕੈਦ ਕੀਤਾ ਗਿਆ।

★

ਜ਼ਿਲਾ ਲਾਹੌਰ ਦੇ ਮਾਂਗਾ ਪਿੰਡ ਦੇ ਮਹੰਤ ਕੇਸਰ ਸਿੰਘ ਜੀ ਸੰਗਤਾਂ ਨੂੰ ਭਜਨ ਦਸਿਆ ਕਰਦੇ ਸਨ। ਉਸ ਦੀ ਜਮਾਨਤ ਕੀਤੀ ਗਈ।

★

ਮਿੰਟ ਗੁਮਰੀ ਦੇ ਸੰਤ ਨਰਾਤਾ ਸਿੰਘ ਜੀ ਕਰਨੀ ਨਾਮਾ ਅੰਮ੍ਰਿਤ ਵੇਲੇ ਪੜ੍ਹਦੇ ਸਨ ਆਸਾ ਦੀ ਵਾਰ ਲਾ ਕੇ ਸ੍ਰੀ ਗਰੰਥ ਸਾਹਿਬ ਦੀ ਕਥਾ ਸੰਗਤਾਂ ਵਿਚ ਕਰਦੇ ਸਨ। ਉਸ ਦੀ ਜ਼ਮਾਨਤ ਮੰਗੀ ਨਾ ਦੇਣ ਦੀ ਵਜਾ ਤੇ ਸਾਲ ਭਰ ਕੈਦ ਕਰ ਦਿਤਾ।

★

ਸੰਤ ਹਰਨਾਮ ਸਿੰਘ ਜੀ ਲਾਹੌਰ ਵਿਚ ਆਪਣੇ ਘਰ ਸ੍ਰੀ ਗਰੰਥ ਸਾਹਿਬ ਦਾ ਭੋਗ ਪਾ ਰਹੇ ਸਨ । ਪੰਜੇ ਸਿੰਘ ਫੜੇ ਗਏ ਵੀਹ ਰੁਪਏ ਜੁਰਮਾਨਾ ਹੋਇਆ।

ਮਹੰਤ ਮੱਖਣ ਸਿੰਘ ਜੀ ੧੮੭੨ ਨੂੰ ਪਾਠ ਕਰਦੇ ਫੜੇ ਗਏ ਤੇ ਕੈਦ ਕਰ ਦਿਤੇ।

★

ਸਰਦਾਰ ਹਰਨਾਮ ਸਿੰਘ ਜੀ ਮਾਂਗਾਂ ਲਾਹੌਰ ਦੇ ਵਸਨੀਕ ਸਨ ੪੯੧ ਧਾਰਾ ਅੰਦਰ ਪਕੜ ਕੇ ਇਕ ਸਾਲ ਦੀ ਕੈਦ ਕਰ ਦਿਤਾ।

★

ਸੇਠ ਜੀਤ ਸਿੰਘ ਲਾਹੌਰ ਦੇ ਨਾਮਧਾਰੀ ਸਿੰਘਾਂ ਨੂੰ ਲੰਗਰ ਕਰਦੇ ਹੁੰਦੇ ਸਨ ਸੇਠ ਨੂੰ ਗਿਰਫਤਾਰ ਕੀਤਾ ਗਿਆ। ੪੯੧ ਧਾਰਾ ਦੀ ਜ਼ਮਾਨਤ ਮੰਗੀ ਨਾ ਦੇਣ ਤੇ ਇਕ ਮਹੀਨਾ ਕੈਦ ਹੋਈ।

★

ਭਾਈ ਸੰਤ ਸਿੰਘ ਮਜ਼ਬੀ ਬਾਬੇ ਸਾਹਬ ਸਿਹੁੰ ਦਾ ਪੁਤਰ ਪਿੰਡ ਬਸੀਆਂ ਜ਼ਿਲਾ ਲੁਧਿਆਣਾ ਦੇ ਰਹਿਣ ਵਾਲੇ ਸਨ ਦਸਵੇਂ ਪਾਤਸ਼ਾਹ ਦੇ ਗੁਰਪੁਰਭ ਮਨਾਉਂਦੇ ਹੋਏ ਪਕੜੇ ਗਏ ੬ ਮਹੀਨੇ ਦੀ ਕੈਦ ਕਰ ਦਿਤੇ।

★

ਰਾਇਸਰ ਜ਼ਿਲਾ ਲੁਧਿਆਣਾ ਤੋਂ ਬਾਬਾਉਤਮ ਸਿੰਘ ਜੀ ਤੇ ਸੰਤ ਚੂਹੜ ਕਿੰਘ ਜੀ ਸ੍ਰੀ ਗਰੰਥ ਸਾਹਿਬ ਦਾ ਪਾਠ ਕਰਾਉਣ ਵਿਚ ਪਕੜ ਕੇ ਫਿਰੋਜ਼ਪੁਰ ਵਿਚ ਕੈਦ ਕਰ ਦਿਤਾ।

★

ਗਿਆਨੀ ਕਾਹਲਾ ਸਿੰਘ ਜੀ ਨੰਗਲ ਜ਼ਿਲਾ ਲੁਧਿਆਣਾ ਦ ਬਿਕਰਮ ੧੯੪੬ ਨੂੰ ਉਸਤਤ ਨਾਮਾ ਸਤਿਗੁਰੂ ਰਾਮ ਸਿੰਘ ਜ਼ੀ ਦਾ ਪ੍ਰਕਾਸ਼ਤ ਕਰਨ ਦੇ ਦੋਸ਼ ਵਿਚ ਅੰਗਰੇਜ਼ ਸਰਕਾਰ ਨੇ ਪਿੰਡ ਵਿਚ ਨਜ਼ਰਬੰਦ ਕਰ ਦਿਤਾ।

---

ਨੋਟ—੧੯੨੮ ਦੇ ਬਾਅਦ ਪੰਜਾਬ ਦੇ ਨਾਮਧਾਰੀ ਸਿੰਘ ਜੋ ਕੈਦ ਕੀਤੇ ਗਏ ਸਨ ਉਹਨਾਂ ਦਾ ਪੂਰਾ ਪੂਰਾ ਪ੍ਰਸੰਗ ਕੈਦੀ ਕੂਕਾ ਨਾਂ ਦਾ ਟਰੈਕਟ ਪੜੋ ਲੇਖਕ ਦੀ ਕਲਮ ਤੋਂ ਪ੍ਰਕਾਸ਼ਤ ਹੋ ਰਿਹਾ ਹੈ।

# ਜੋਤ ਕਾ ਜਾਮਾ ਸ੍ਰੀ ਗੁਰੂ ਹਰੀ ਸਿੰਘ ਜੀ

ਬਿ: ੧੯੬੯ ਦੇ ਅਸੂ ਮਹੀਨਾ ਨਰਾਤੇ ਤੀਜਾ ਬੁਧਵਾਰ ਦਿਨ ਰ-ਈਆਂ ਨਗਰ ਦੇ ਡੇਰੇ ਅੰਦਰ ਪਿਤਾ ਜਸਾ ਸਿੰਘ ਦੇ ਘਰ ਮਾਤਾ ਸਦਾ ਕੌਰ ਤੋਂ ਪਰਗਟੇ । ਆਪ ਦੇ ਖੱਬੀ ਵੱਖੀ ਵਿਚ ਲਸਨ ਸੀ। ਰੰਗ ਗੌਰਾ ਕੰਵਲ ਜੈਸੇ ਨੇਤਰ ਵੇਖ ਕੇ ਬੁਧ ਸਿੰਘ ਨਾਮ ਰਖਿਆ। ੧੯੧੪ ਬਿਕਰਮ ਵਿਚ ਆਪ ਨੇ ਪੰਜ ਕਕਾਰ ਧਾਰਨ ਕਰ ਕੇ ਅੰਮ੍ਰਿਤ ਛਕਿਆ । ੧੯੧੬ ਵਿਚ ਆਪ ਜੀ ਨੇ ਬਾਬਾ ਜਵਾਹਰ ਸਿਘ ਜੀ ਤੋਂ ਸ੍ਰੀ ਗਰੰਥ ਸਾਹਿਬ ਦਾ ਸੁਧ ਪਾਠ ਭੈਣੀ ਸਾਹਿਬ ਵਿਚ ਕੀਤਾ ।੧੯੧੮ ਵਿਚ ਸਤਿਗੁਰਾਂ ਦੇ ਨਾਲ ਗੰਗਾ ਦੀ ਕੁੰਗੀ ਤੇ ਗਏ। ਸਤਿਗੁਰੂ ਰਾਮ ਸਿੰਘ ਜੀ ਨੇ ਗੋਲੀ ਦਾਕੌਤਕ ਕਰਕੇ ਭਵਿਖਤਾਦੀ ਸੂਝਬੂਝ ਸੰਗਤਾਂਨੂੰ ਦਸੀ ੧੯੨੨ ਵਿਚ ਸਤਿਗੁਰਾਂ ਦਾ ਹੁਕਮ ਮੰਨਕੇ ਖੇਤੀ ਦੀ ਕਾਰ ਛਡ ਕੇ ਗੁਰਦਵਾਰੇ ਵਿਚ ਰਿਹਾਇਸ਼ ਕਰ ਲਈ। ਭਜਨ ਕਰਨ ਤੇ ਬਾਣੀ ਪੜ੍ਹਣ ਅਤੇ ਪ੍ਰਸ਼ਾਦਾ ਲੰਗਰੋਂ ਛਕਣਾ। ੧੯੨੮ ਅੰਦਰ ਸਤਿਗੁਰਾਂ ਦੇ ਪਰਦੇਸ਼ ਜਾਣ ਦੇ ਬਾਦ ਆਪ ਨੂੰ ਭੈਣੀ ਸ੍ਹਾਹਿਬ ਦੇ ਡੇਰੇ ਵਿਚ ਅੰਗਹੋਚਾਂ ਨੇ ਨਜਰ ਬੰਦ ਕਰ ਦਿਤਾ ।੨੨ ਸਾਲ ਤਕ ਹਿੰਦ ਲਾਟ ਦੀ ਕਰੜੀ ਨਿਗਰਾਨੀ ਵਿਚ ਰਹੇ।ਆਪ ਹਰ ਰੋਜ਼ ਭਜਨ ਦੀਆਂ ੨੧ ਮਾਲਾ ਕਰਦੇ । ਪੰਜ ਗਰੰਥੀ ਦਾ ਪਾਠ ਕਰ ਕੇ ਪ੍ਰਸ਼ਾਦਾ ਛਕਦੇ ਸੀ। ਡੇਰੇ ਤੋਂ ਬਾਹਰ ਮੈਦਾਨ ਜਾਣ ਸਮੇਂ ਵੀ ਪੁਲਸ ਦੀ ਨਿਗਰਾਨੀ ਰਹਿੰਦੀ ਸੀ। ਦਿਨ ਤੇ ਰਾਤ ਆਪ ਜੀ ਦਾ ਵਿਆਹ ਪਿੰਡ ਮਾਦ ਪੁਰ ਦੇ ਮਿਸਤਰੀ ਸੋਭਾ ਸਿੰਘ ਦੇ ਘਰ ਰਾਮੋ ਤੋਂ ਧੀ ਜਨਮੀ। ੧੯੭੬ ਵਿਚ ਚੇਤਰ ਸੁਦੀ ਨੌਵੀਂ ਸ਼ੁਕਰਵਾਰ ਨੂੰ ਸਾਹਬ ਕੌਰ ਨਾਮ ਤੇ ਸੀ। ਛੋਟੀ ਉਮਰ ਵਿਚ ਗੁਰੂ ਹਰੀ ਸਿੰਘ ਜੀ ਨਾਲ ਵਿਆਹ ਕਰ ਦਿਤਾ। ਜਿਨ੍ਹਾਂ ਤੋਂ ਦੋ ਸਪੁਤਰੀਆਂ ਜੰਮੀਆਂ। ਮਾਤਾ ਸਾਹਬ ਕੌਰ ਤੇ ੧੯੩੫ ਵਿਚ ਸਰੀਰ ਸ਼ਾਂਤ ਹੋ ਗਿਆ । ਸ੍ਰੀ ਗੁਰੂ ਹਰੀ

ਸਿੰਘ ਜੀ ਨੂੰ ਹਰ ਹਫਤੇ ਲੁਧਿਆਣੇ ਡੀ. ਸੀ. ਪਾਸ ਆਪਣੀ ਹਾਜਰੀ ਲਿਖਾਉਣ ਵਾਸਤੇ ਜਾਣਾ ਪੈਂਦਾ ਸੀ ਤੇ ਭੈਣੀ ਸਾਹਿਬ ਦੀ ਪੁਲਸ ਤਾਂ ਨਿਤ ਹੀ ਦੋ ਵੇਲੇ ਹਾਜ਼ਰੀ ਲਾਉਂਦੇ ਸਨ। ਆਪ ਨੇ ਪੰਥਕ ਬੇਹਤਰੀ ਵਾਸਤੇ ਲੰਗਰ ਦੀ ਮਹਾਨਤਾ ਦੇ ਲਈ ਖਰਾਸ ਲਵਾ ਦਿਤਾ। ਸੰਗਤਾਂ ਦੀ ਆਵਾਜਾਈ ਦੀ ਰੌਣਕ ਹੋਈ। ਅਖੰਡ ਪਾਠਾਂ ਦੀ ਮਰਯਾਦਾ ਆਪ ਨੇ ਭੈਣੀ ਸਾਹਿਬ ਤੇ ਤੋਰ ਕੇ ਸਾਰੇ ਪੰਥਾਂ ਵਿਚ ਅਖੰਡ ਪਾਠ ਨੂੰ ਪ੍ਰਚਾਰਿਆ ਅਤੇ ਭੈਣੀ ਸਾਹਿਬ ਵਿਚ ਹਰ ਰੋਜ਼ ਨਵੇਂ ਸੂਰਜ ਸ੍ਰੀ ਗਰੰਥ ਸਾਹਿਬ ਦੇ ਪਾਠ ਦਾ ਭੋਗ ਪਾ ਦਿਤਾ ਜਾਂਦਾ ਸੀ। ੧੯੩੧ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਤੋਂ ਹੁਕਮਨਾਮਾ ਦੇ ਕੇ ਸ਼ਬਦ ਦੀ ਸ਼ਕਤੀ ਗੁਰਗੱਦੀ ਬਖਸ਼ ਕੇ ਬੁਧ ਸਿੰਘ ਦੇ ਨਾਮ ਤੋਂ ਹਰੀ ਸਿੰਘ ਦਾ ਨਾਮ ਸੰਬੋਧਨ ਸੰਗਤਾਂ ਵਿਚ ਕਰਾ ਦਿਤਾ ਗੁਰੂ ਹਰੀ ਸਿੰਘ ਜੀ ਨੇ ਸ੍ਰੀ ਅਖੰਡ ਪਾਠਾਂ ਦਾ ਪ੍ਰਵਾਹ ਚਲਾ ਦਿਤਾ। ਨਾਮਧਾਰੀ ਪੰਥ ਆਪ ਨੂੰ ਗੁਰੂ ਰੂਪ ਸਮਝ ਕੇ ਪੂਜ਼ਨ ਲੱਗਾ। ੧੯੩੯ ਵਿਚ ਦੇਸ਼ਾਂ ਪ੍ਰਦੇਸ਼ਾਂ ਦੀਆਂ ਸੰਗਤਾਂ ਨੂੰ ਲੰਗਰ ਦੇ ਵਾਸਤੇ ਨਾਮਧਾਰੀ ਘਰਾਂ ਤੋਂ ਰਸਦਾਂ ਦੇਣ ਦਾ ਹੁਕਮਨਾਮਾ ਜਾਰੀ ਕਰ ਦਿੱਤਾ ਤੇ ਸਾਰੇ ਪੰਥ ਤੇ ਪਰਵਾਨ ਕਰ ਲਿਆ ਹਿੰਦ ਲਾਟ ਅੰਗਰੇਜ ਦੇ ਕਰੜੀ ਪਾਬੰਦੀ ਵਿਚ ਸਤਿਗੁਰਾਂ ਦੇ ਦਰਸ਼ਨ ਕਰਨੇ ਵਾਸਤੇ ਸਿੰਘ ਰੰਗੂਨ ਪੁਜਦੇ ਰਹੇ ਤੇ ਹੁਕਮਨਾਮੇ ਲਿਆਉਂਦੇ ਰਹੇ। ਗੁਰਦਵਾਰੇ ਦੇ ਸੇਵਾਦਾਰ ਸ੍ਰਦਾਰ ਦਰਬਾਰਾ ਸਿੰਘ ਸਕਾਰ ਵਿਚ ਜਾਂਦੇ ਸਨ। ੧੯੪੪ ਵਿਚ ਆਪ ਦਾ ਅਨੰਦ ਦੀ ਅਰਦਾਸਾ ਸੂਬਾ ਖੁਸ਼ਹਾਲ ਸਿੰਘ ਜੀ ਥਰਾਜ ਵਾਲਿਆਂ ਦੀਆਂ ਦੋ ਧੀਆਂ ਵਡੀ ਜੀਊਨ ਕੌਰ ਜੀ ਛੋਟੇ ਫਤਹਿ ਕੌਰ ਜੀ ਨਾਲ ਹੋਇਆ। ੧੯੪੬ ਨੂੰ ਚੇਤਰ ਦੇ ਤੀਜੇ ਨਰਾਤੇ ਮਾਤਾ ਜੀਊਨ ਕੌਰ ਤੇ ਭੈਣੀ ਸਾਹਿਬ ਵਿਚ ਸਾਹਿਬਜ਼ਾਦੇ ਸਤਿਗੁਰੂ ਪਰਤਾਪ ਸਿੰਘ ਜੀ ਪ੍ਰਗਟੇ। ਲਾਟ ਹਿੰਦ ਲਾਹੌਰ ਨੇ ਜੋ ਕਰੜੀ ਨਿਗਰਾਨੀ ਸੀ ਭੈਣੀ ਸਾਹਿਬ ਅਤੇ ਨਾਮਧਾਰੀ ਪਿੰਡਾਂ ਵਿਚ ਨਰਮ ਕਰ ਦਿਤੀ। ਗੁਰੂ ਹਰੀ ਸਿੰਘ ਜੀ ੧੯੪੯ ਤੇ ੧੯੫੦ ਵਿਚ ਦੌਰੇ ਕਰਨ ਲਗੇ। ੧੯੫੦ ਵਿਚ ਖੋਟੇ ਪਿੰਡ ਵਿਚ ਮੇਲਾ ਕੀਤਾ।

ਗੁਰਦੁਆਰਾ ਭੈਣੀ ਸਾਹਿਬ ਦੀ ਦਰਸ਼ਨੀ ਡਿਉੜ੍ਹੀ ਵਿਚ ਹੌਲਦਾਰ ਪੁਲਸ ਦਾ ਮੁਨਸ਼ੀ ਸੀ, ਸਿੰਘਾਂ ਦੇ ਨਾਮ ਅਤੇ ਕਾਂਮ ਲਿਖਵੇ ਸ੍ਰੀ ਗੁਰੂ ਹਰੀ ਸਿੰਘ ਜੀ ਦੇ ਦਫਤਰ ਕਰਨ ਦੇਂਦੇ ਸਨ

ਇਸ ਬਲਾਕ ਦੀ ਸੇਵਾ ਸ਼ਮਸ਼ੇਰ ਜੰਗ ਸਿੰਘ ਅੰਮ੍ਰਿਤ ਰਾਇ ਸਿੰਘ ਦਮਦਮਾ ਜ਼ਿਲਾ ਹਿਸਾਰ ਨੇ ਕਰਾਈ ਜੀ

ਗੁਰਦੁਆਰਾ ਭੈਣੀ ਸਾਹਿਬ ਦੀ ਦਰਸ਼ਨੀ ਡਿਊੜ੍ਹੀ ਵਿਚ ਹੌਲਦਾਰ ਪੁਲਸ ਦਾ ਮੁਨਸ਼ੀ ਸੀ,
ਸਿੰਘਾਂ ਦੇ ਨਾਮ ਅਤੇ ਗਾਂਮ ਲਿਖਕੇ ਸ੍ਰੀ ਗੁਰੂ ਹਰੀ ਸਿੰਘ ਜੀ
ਦੇ ਦਰਸ਼ਨ ਕਰਨ ਦੇਂਦੇ ਸਨ



ਇਸ ਬਲਾਕ ਦੀ ਸੇਵਾ ਸ਼ਮਸ਼ੇਰ ਜੰਗ ਸਿੰਘ ਅੰਮ੍ਰਿਤ ਰਾਇ ਸਿੰਘ ਦਮਦਮਾ ਜ਼ਿਲਾ ਹਿਸਾਰ ਨੇ ਕਰਾਈ

ਹਲਕੇ ਹੋਏ ਰਤਨ ਸਿੰਘ ਦਾ ਚਰਨ ਲਾ ਕੇਦੁਖ ਦੂਰ ਕੀਤਾ। ਇਸੇ ਸਾਲ ਆਪ ਦੇ ਘਰ ਮਾਤਾ ਜੀਉਨ ਕੌਰ ਤੋਂ ਸਾਹਿਬਜ਼ਾਦੇ ਨਿਹਾਲ ਸਿੰਘ ਜੀ ਪ੍ਰਗਟੇ ਕਤਕਵਦੀ ਦਸਵੀਂ ਤੇ ਆਪ ਲਾਟ ਹਿੰਦ ਤੋਂ ਛੁਟੀ ਲੈ ਕੇ ਮਾਲਵਾ, ਦੋੜਪ, ਨੱਕਾ, ਮੈਨ ਦੁਆਬ ਆਦਿਕ ਦੇਸ਼ਾਂ 'ਚ ਦੌਰੇ ਕਰਨ ਲਗੇ। ਬੇ ਸਿਦਕੇ ਹੋਏ ਨਾਮਧਾਰੀ ਸਿੰਘਾਂ ਨੂੰ ਸਿਦਕ ਵਿਚ ਲਿਆਂਦਾ ਗੁਰਮਤ ਰੀਤ ਅਨੰਦ ਮਰਯਾਦਾ ਪ੍ਰਚਲਤ ਕਰਨ ਹਿਤ ਫੇਰੇ ਉਧੇੜ ਸਿੰਘਾਂ ਦੇ ਅਨੰਦ ਕਰਨ ਲਗੇ। ੧੯੫੩ ਵਿਚ ਭੈਣੀ ਸਾਹਿਬ ਦੇ ਅੰਦਰ ਰਾਮਸਰ ਦੇ ਉਤੇ ਅਬਾਦੀ ਤੇ ਸਰੋਵਰ ਤੇ ਖੁਦਾਈ ਕਰਾਈ। ਪਿੰਡ ਦੇ ਨੰਬਰਦਾਰ ਸੁਨੂ ਤੇ ਘਮੰਡਾ ਨੇ ਆਪ ਉਤੇ ੫੨ ਦਾਹਵੇ ਕੀਤੇ ਜੋ ਅਦਾਲਤੋਂ ਖਾਰਜ ਹੋ ਗਏ। ਸ੍ਰੀ ਗੁਰੂ ਹਰੀ ਸਿੰਘ ਦੇ ਪ੍ਰਤਾਪ ਨਾਲ ਕੋਈ ਝੂਠਾ ਮੁਕਦਮਾ ਸਿਰੇ ਨਾ ਚੜ੍ਹ ਸਕਿਆ। ਆਪ ਨੇ ਵਡੇ ਲੰਗਰ ਵਿਚ ਖੂਹੀ ਲਵਾਈ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਿਰ ਤੇ ਦਸਤਾਰ ਬੰਦੀ ਮੇਲਾ ਕਰਕੇ ਪੰਜ ਸੌ ਪਾਠਾਂ ਦੇ ਭੋਗ ਪਾਏ ਗਏ। ਕੂਮ ਪਿੰਡ ਭੈਣੀ ਸਾਹਿਬ ਦੇ ਪਾਸ ਮੁਸਲਮਾਨਾਂ ਨੇ ਬੁਚੜਖਾਨਾ ਖੋਹਲਣ ਦਾ ਹਿੰਦ ਲਾਟ ਤੋਂ ਲਾਇਸੈਂਸ ਲੈ ਲਿਆ ਪਰ ਸ੍ਰੀ ਗੁਰੂ ਹਰੀ ਸਿੰਘ ਜੀ ਨੇ ਆਪਣੀ ਸ਼ਕਤੀ ਨਾਲ ਬੁਚੜ ਖਾਨਾ ਵੀ ਬੰਦ ਕਰ ਦਿਤਾ ਤੇ ਲਾਟ ਹਿੰਦ ਤੋਂ ਨਵੇਂ ਲਾਇਸੈਂਸ ਬੁਚੜਾਂ ਨੂੰ ਦੇਣੇ ਪੰਜਾਬ ਵਿਚੋਂ ਬੰਦ ਕਰ ਦਿਤੇ। ਆਪ ਨੇ ਬਿਰਧ ਅਵਸਥਾ ਵਿਚ ਅੰਮ੍ਰਿਤਸਰ, ਲਾਹੌਰ ਆਦਿਕ ਸ਼ਹਿਰਾਂ ਵਿਚ ਧਰਮਸਾਲਾ ਕਾਇਮ ਕਰਕੇ ਲੰਗਰ ਸਦਾ ਬਰਤ ਖੋਹਲ ਦਿਤੇ। ਅਤੇ ਸਾਰਿਆਂ ਇਲਾਕਿਆਂ ਵਿਚ ਦੌਰਾ ਕਰਦੇ ਰਹੇ। ਆਪ ਜੀ ਨੇ ਰਾਗੀ ਤੇ ਰਬਾਬੀ ਮੁਸਲਮਾਨਾਂ ਨੂੰ ਅੰਮ੍ਰਿਤ ਛਕਾਉਣ ਦਾ ਹੁਕਮ ਦੇ ਕੇ ਸਿੰਘ ਸਜਾ ਦਿਤਾ। ੧੯੫੬ ਦੇ ਮਹਾਂਕਾਲ ਵਿਚ ਭਾਰਤ ਵਿਚ ਭੁਖ ਨਾਲ ਹਰ ਰੋਜ ਲੱਖਾਂ ਮੌਤਾਂ ਹੋ ਰਹੀਆਂ ਸਨ। ਸ੍ਰੀ ਗੁਰੂ ਜੀ ਨੇ ਭੈਣੀ ਸਾਹਿਬ ਵਿਚ ਸਦਾ

ਬਰਤ ਖੋਹਲਕੇ ਕਰੋੜਾਂ ਬੰਦਿਆਂ ਦੀ ਜਾਨ ਪਰਾਣਾਂ ਦੀ ਰਖਿਆ ਕੀਤੀ ਆਪ ਦੇ ਸਮੇਂ ਵਿਚ ੧੦੧ ਪਾਠ ਜ਼ਿਲਾ ਅੰਮ੍ਰਿਤਸਰ ਪਿੰਡ ਘਿਆਲੇ ਵਿਚ ਹੋਏ । ੧੯੩੨ ਤੋਂ ਲੈ ਕੇ ੧੯੫੦ ਤਕ ਹਰ ਸਾਲ ੧੦੧ ਅਖੰਡ ਪਾਠ ਕੀਤੇ ਜਾਂਦੇ ਸਨ । ਸਧਾਰਨ ਪਾਠਾਂ ਦਾ ਭੋਗ ਹਰ ਰੋਜ਼ ਹੀ ਪੈਂਦਾ ਸੀ। ੧੯੫੪ ਵਿਚ ਫਿਲੋਕੇ ਨਿਵਾਸੀ ਕਰਤਾਰ ਸਿੰਘ ਨੇ ਭੈਣੀ ਸਾਹਿਬ ਵਿਚ ੧੦੧ ਅਖੰਡ ਪਾਠ ਕਰਵਾਇਆ । ਸਰਦਾਰ ਕੇਹਰ ਸਿੰਘ ਜੀ ਰਾਇਕੇ ਬੁਰਜ ਦੇ ਨਿਵਾਸੀ ੧੦੧ ਸਧਾਰਨ ਪਾਠਾਂ ਦੇ ਭੋਗ ਪਾਏ ਤੇ ਭੈਣੀ ਸਾਹਿਬ ਹੋਲਾ ਕੀਤਾ। ੧੯੫੦ ਨੂੰ ਮੁਕਤਸਰ ਦੀ ਸੰਗਤ ਨੇ ਗੁਰੂ ਹਰੀ ਸਿੰਘ ਦੀ ਹਾਜ਼ਰੀ ਵਿਚ ੫੮੦ ਸਧਾਰਨ ਪਾਠਾਂ ਦੇ ਭੋਗ ਪਾਏ ੧੯੬੦ ਭਾਈ ਬਘੇਲ ਸਿੰਘ ਨਾਰਲੀ ਵਾਲੇ ਨੇ ੧੦੧ ਅਖੰਡ ਪਾਠ ਭੈਣੀ ਸਾਹਿਬ ਕਰਵਾਂਏ । ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਜ਼ਿਲਾ ਫਿਰੋਜ਼ਪੁਰ ਦੇ ਰੁਪਾਣੇ ਪਿੰਡ ਵਿਚ ੧੦੦ ਅਖੰਡ ਪਾਠਾਂ ਦੇ ਭੋਗ ਪਾਏ ਗਏ ਤੇ ਗੁਰੂ ਹਰੀ ਸਿੰਘ ਜੀ ਨੇ ਦਰਸ਼ਨ ਦਿਤੇ ਅਤੇ ਰੂਸ ਨਾਲ ਤਾਲ ਮੇਲ ਕਰਨ ਵਾਸਤੇ ਭਾਰਤ ਨੂੰ ਅਜਾਦ ਕਰਾਉਣ ਦੇ ਲਈ ਸੋਚ ਕੇ ਸਿੰਘ ਘਲਦੇ ਰਹੇ। ਆਪ ਦੇ ਸਮੇਂ ਵਿਚ ਨਾਮਧਾਰੀ ਪੰਥ ਦਾ ਬੜਾ ਪ੍ਰਚਾਰ ਹੋਇਆ । ਸੁਚ ਸੋਧ ਬਾਣੀ ਕੀਰਤਨ ਅਖੰਡ ਪਾਠ, ਸਧਾਰਨ ਪਾਠ, ਗੁਰਮਤ ਰੀਤ ਅਨੰਦ ਦਾ ਪਰਚਾਰ ਆਮ ਸੰਗਤਾਂ ਵਿਚ ਹੋ ਗਿਆ। ਸ੍ਰੀ ਗੁਰੂ ਹਰੀ ਸਿੰਘ ਜੀ ੮੬ ਸਾਲ ੪ ਮਹੀਨੇ ੭ ਦਿਨ ਦੀ ਉਮਰ ਵਿਚ ੧੯੬੩ ਜੇਠ ਵਦੀ ਦਸਵੀਂ ਦਿਨ ਦੇ ਚਾਰ ਵਜੇ ਭੈਣੀ ਸਾਹਿਬ ਗੁਰਦਵਾਰੇ ਅੰਦਰ ਦੇਹ ਤਿਆਗ ਸਚਖੰਡ ਜਾ ਵਸੇ । ਆਪ ਦੀ ਦੇਹ ਦਾ ਸਸਕਾਰ ਰਾਮਸਰ ਦੇ ਅਸਥਾਨ ਵਿਚ ਹੋਇਆ ।



# ਅਪਰਾ ਅਪਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਬਿਕਰਮ ੧੯੪੬ ਤਿੰਨ ਚੇਤਰ ਦੇ ਐਤਵਾਰ ਨੂੰ ਗੁਰੂ ਹਰੀ ਸਿੰਘ ਜੀ ਦੇ ਮਹਿਲ ਸ੍ਰੀ ਮਾਤਾ ਜੀਊਨ ਕੌਰ ਤੋਂ ਪ੍ਰਗਟੇ। ਬਾਲ ਉਮਰ ਡੇਰੇ ਵਿਚ ਭਾਈ ਵੀਜ਼ਰ ਸਿੰਘ ਦੀ ਸੱਧਰ ਪੂਰੀ ਕਰਕੇ ਖੇਲਦੇ ਰਹੇ। ਗੁਰਮੁਖੀ ਵਿਦਿਆ ਸੰਤ ਧਿਆਨ ਸਿੰਘ ਜੀ ਤੇ ਪੜ੍ਹ ਕੇ ਆਦਿ ਗਰੰਥ ਸਾਹਿਬ ਦਾ ਦਸਮ ਗਰੰਥ ਸਾਹਿਬ ਦਾ ਸ਼ੁਧ ਪਾਠ ਕੀਤਾ। ਪੰਜ ਤੇ ਸਤ ਸਾਲ ਦੀ ਉਮਰ ਵਿਚਕਾਰ ਆਪ ਨੂੰ ਪੁਲਸ ਦੀ ਚੌਂਕੀ ਡੇਰੇ ਤੇ ਬਾਹਰ ਜਾਨ ਸਮੇਂ ਨਿਗਰਾਨੀ ਰਖਦੇ ਸਨ। ਮੁਨਸ਼ੀ ਕਾਇਮ ਦੀਨ ਦੀ ਖਾਸ ਕਰਕੇ ਡਿਊਟੀ ਸੀ। ਪੰਦਰਾਂ ਸੋਲਾਂ ਸਾਲ ਦੀ ਉਮਰ ਵਿਚ ਜੋ ਆਪ ਦੇ ਸਿੱਖ ਦਰਸ਼ਨ ਕਰਦਾ ਸੀ ਉਸ ਸਿੱਖ ਦਾ ਥਾਂ ਟਿਕਾਣਾ ਲਿਖ ਕੇ ਲਾਟ ਹਿੰਦ ਪਾਸ ਭੇਜਿਆ ਜਾਂਦਾ ਸੀ।

੧੯੬੨ ਦੀ ਨਿਮਾਣੀ ਇਕਾਦਸੀ ਮੰਗਲਵਾਰ ਸੋਲਾਂ ਸਾਲ ਦੋ ਮਹੀਨੇ ਦੀ ਉਮਰ ਵਿਚ ਗੁਰ ਗੱਦੀ ਤੇ ਸੋਭਤ ਹੋ ਕੇ ਪੰਥ ਦੀ ਜ਼ਿਮੇਂਵਾਰੀ ਸੰਭਾਲੀ। ਸੰਮਤ ੧੯੭੭ ਦੇ ੧੬ ਪੋਹ ੨੨ ਸਾਲ ਦੀ ਅਵਸਥਾ ਅੰਦਰ ਆਪ ਦਾ ਅਨੰਦ ਜ਼ਿਲਾ ਫਿਰੋਜ਼ਪੁਰ ਗਧਾ ਡੋਬ (ਗੁਰੂ ਸਰ) ਵਿਚ ਸ: ਸੁੰਦਰ ਸਿੰਘ ਦੇ ਘਰ ਮਾਤਾ ਰਾਮ ਕੌਰ ਤੋ ਧੀ ਜਨਮੀ ੧੯੭੭ ਕਤਕ ਦੀ ਚਾਨਣੀ ਪੰਚਮੀ ਵੀਰਵਾਰ ਭੁਪਿੰਦਰ ਕੌਰ ਨਾਲ ਅਨੰਦ ਹੋਇਆ। *ਜਿਸ ਦਿਨਤੇ ਮਾਤਾ ਭੁਪਿੰਦਰ ਕੌਰ ਜੀ ਭੈਣੀ ਸਾਹਿਬ ਆਏ। ਪੁਲਸ ਦੀ ਚੌਂਕੀ ਵਿਚ ਹਾਜਰੀ ਲਿਖੀ ਜਾਂਦੀ ਰਹੀ।

---

*ਮਾਤਾ ਭੁਪਿੰਦਰ ਕੌਰ ਕਤਕ ਦੀ ਚਾਨਣੀ ਪੰਚਮੀ ਵੀਰਵਾਰ ਨੂੰ ਗਧਾ ਡੋਬ ਵਿਚ ਜਨਮੇ। ਪੰਚਮੀ ਬਿਕ੍ਰਮ ੧੯੯੧ ਭਾਦਰੋਂ ੨੯ ਨੂੰ ਭੈਣੀ ਸਾਹਿਬ ਜੋਤ ਲੀਨ ਹੋਏ।

# ਸ੍ਰੀ ਗਰੰਥ ਸਾਹਿਬ ਦੇ ਪਾਠਾ ਦਾ ਆਰੰਭ

ਬਿ: ੧੯੭੭ ਦੇ ਕਤਕ ਅਖੰਡ ਪਾਠ ਦਾ ਆਰੰਭ ਬੀਕਾਨੇਰ ਸਹੇਣੇ ਸਾਹਬ ਗਰਦਵਾਰੇ ਵਿਚ ਕਰਕੇ ਭੋਗ ਪਾਏ ੧੧੧। ੧੯੭੭ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਮਹਿਲ ਮਾਤਾ ਭੂਪ ਇੰਦਰ ਕੌਰ ਤੇ ਵਡ ਸਾਹਿਬਜ਼ਾਦੇ ਪ੍ਰਗਟੇ। ੮ ਮਾਘ ੧੯੭੭ ਨੂੰ ਸਤਿਗੁਰੂ ਜਗਜੀਤ ਸਿੰਘ ਜੀ।

੧੯੭੮-੭੪੦ ਅਖੰਡ ਪਾਠ ਗੁਰੂ ਕੇ ਬੀੜ ਮਡਾੜੂ ਰਿਆਸਤ ਨਾਬੇ ਵਿਚ ਕਰਕੇ ਭੋਗ ਪਾਏ।

ਨਾਬਾ ਰਾਜਾ ਭਜਨ ਪੁਛ ਅੰਮ੍ਰਿਤਛਕ ਗੁਰਚਰਨ ਸਿੰਘ ਬਣਿਆ ਅਤੇ ਪ੬ ਹਜ਼ਾਰ ਦੀ ਹੌਲਜ ਰੇਸ ਕਾਰ ਤੇ ਦਸ ਹਜ਼ਾਰ ਰੁਪਿਆ ਲੰਗਰ ਲਈ ਦਿਤਾ।

੧੯੮੬ ਭੈਣੀ ਸਾਹਿਬ ਸਾਰਾ ਸਾਲ ਅਖੰਡ ਪਾਠਾਂ ਦੇ ਭੋਗ ਪਾਏ ੪੦੦ ਅਤੇ ੧੯੮੮ ਅੰਦਰ ਹੋਲਾ ਭੈਣੀ ਸਾਹਿਬ ਹੋਇਆ। ਤਿੰਨ ਸੌ ਸਧਾਰਨ ਪਾਠਾਂ ਦੇ ਭੋਗ ਪਾਏ। ਅਤੇ ਪਾਠਾਂ ਦਾਂ ਹੋਰ ਪ੍ਰਵਾਹ ਆਰੰਭ ਕੀਤਾ। ਜ਼ਿਲੇ ਜ਼ਿਲੇ ਵਿਚ ਸਧਾਰਨ ਪਾਠਾਂ ਦੇ ਭੋਗ ਪਾਏ ਜਾਣ ਲਗੇ। ੫੦੦ ਹਰ ਜ਼ਿਲੇ ਭੋਗ ਪਾਏ ਗਦੇ।

੧੯੮੮ ੧੩ ਭਾਦਰੋਂ ਪਾਠਾਂ ਦੇ ਭੋਗ ੪੦ ਦਿਨ ਹਰ ਰੋਜ਼ ੧੫ ਭੋਗ ਪਾਏ ਜਾਂਦੇ ਰਹੇ। ਭੈਣੀ ਸਾਹਿਬ ਸਾਰੇ ਪਾਠ ੬੦੦ ਹੁੰਦਾ ਸੀ। ਭੋਗ ਗੁਜਰਾਂ ਵਾਲੇ ਪਾਏ ਅਤੇ ੪੯ ਗਿਲ ਜ਼ਿਲਾ ਸੇਖੂਪੁਰ ਵਿਚ। ੧੯੮੯, ੧੪੪ ਭੋਗ ਮੁਕਤਸਰ ਪਾਏ ਗਏ। ੧੯੯੧ ਵਿਚ ੧੦੧ ਅਖੰਡ ਪਾਠਾਂ ਦੇ ਭੋਗ ਭੈਣੀ ਸਾਹਿਬ ਪਾਏ।

੧੧੭ ਪਾਠਾਂ ਦੇ ਭੋਗ ੧੯੯੨ ਭੈਣੀ ਸਾਹਿਬ ਪਾਏ ਗਏ ਸਾਲ ਭਰ।

੧੯੯੭ ਵਿਚ ਸਵਾ ਲੱਖ ਪਾਠ ਆਰੰਭ ਕੀਤਾ। ਜੋ ਪਤਰਾ ਪਾਠ ਸੀ ਦੋ ਸਾਲਾਂ ਵਿਚ ਪੂਰੇ ਕਰ ਭੋਗ ਭੈਣੀ ਸਾਹਿਬ ਪਾਏ। ਵੀਹ ਹਜਾਰ ੮੯ ਭੋਗ ਪਾਏ ਗਏ ਸਨ।

੧੯੯੯ ਨੂੰ ੧ ਲੱਖ ਇਕ ਸੌ ਪੰਜ ਪਾਠਾਂ ਦੇ ਭੋਗ ਸ੍ਰੀ ਭੈਣੀ ਸਾਹਿਬ ਪਾਏ।

੧੯੯੮ ਵਿਚ ਮੁਕਤਸਰ ੧ ਸਾਵਣ ਨੂੰ ੧੮੦ ਭੋਗ ਪਾਏ ਗਏ। ਸੰਮਤ ੧੯੯੮ ਨੂੰ ੩੦੦ ਭੋਗ ਪਾਏ ਸ਼ੇਖੂਪੁਰ ਸਰਾਏ ਵਿਚ।

ਸੰਮਤ ੧੯੯੩ ਰੋਜ਼ਾਨਾ ਭੋਗ ਇਕ ਹਜ਼ਾਰ ਪਾਏ ਜਾਂਦੇ ਸੀ। ਭੈਣੀ ਸਾਹਿਬ ਅਸੂ ਦੇ ਮੇਲੇ ਫੇਰ ਇਕ ਹਜ਼ਾਰ ਪਾਠਾਂ ਦੇ ਭੋਗ ਪਾਏ ਗਏ।

੧੦ ਫਰਵਰੀ ਨੂੰ ਪਿੰਡ ਸਿਆੜ ਜ਼ਿਲਾ ਲੁਧਿਆਣੇ ਭੋਗ ਪਾਏ ਪੰਜ ਸੌ। ੧੧ ਫਰਵਰੀ ਨੂੰ ਚੱਕ ਰਿਆਸਤ ਕੋਟਲਾ ਵਿਚ ਭੋਗ ਪਾਏ ਪੰਜ ਸੌ।

ਸੰਮਤ ੨੦੦੦ ਵਿਚ ਦਸਮ ਗਰੰਥਾਂ ਦੇ ਅਖੰਡ ਪਾਠਾਂ ਦੇ ਭੋਗ ਪਾਏ ਗਏ ਭੈਣੀ ਸਾਹਿਬ।

ਸਹੇਵੇ ਸਾਹਿਬ ਪੰਜ ਸੌ ਪੰਜਾਹ ਅਖੰਡ ਪਾਠਾਂ ਦੇ ਭੋਗ ਪਾਏ।

ਟਾਲਾ ਸਾਹਿਬ ੧੦੧ ਅਖੰਡ ਪਾਠਾਂ ਦੇ ਭੋਗ ਪਾਏ।

੨੦੦੭ ਵਿਚ ਅਖੰਡਾਂ ਪਾਠ ੧੦੧ ਦੇ ਭੋਗ ਪਾਏ। ਅਤੇ ੨੦੦੮ ਤੋਂ ਬਾਦ ੧੦੧ ਭੋਗ ਅਖੰਡ ਪਾਠਾਂ ਦੇ ਪਾਏ ਭੈਣੀ ਸਾਹਿਬ।



## ਮੁਲਕ ਦੀ ਸੇਵਾ

ਸੰਨ ੧੯੨੯ ਵਿਚ ਆਲ ਇੰਡੀਆ ਕਾਨਫਰੰਸ ਲਾਹੌਰ ਸਮੇਂ ਸਾਰੇ ਭਾਰਤ ਦੇਸ਼ ਦੇ ਲੋਕ ਆਏ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਪੰਜ ਸੌ ਘੋੜਾ ਜਵਾਹਰ ਲਾਲ ਦੇ ਜਲੂਸ ਵਾਸਤੇ ਲਾਹੌਰ

ਭੇਜਿਆ ਅਤੇ ਰਾਵੀ ਦੇ ਕੰਢੇ ਤੇ ਲੰਗਰ ਲਾ ਕੇ ਸਭ ਨੂੰ ਸੰਤੁਸ਼ਟ ਕੀਤਾ। ਲੰਗਰ ਦੇ ਜ਼ਿਮੇਂਵਾਰ ਮਹਾਰਾਜ ਨਿਹਾਲ ਸਿੰਘ, ਮਾਤਾ ਜਿਊਣ ਕੌਰ ਅਤੇ ਮਾਤਾ ਫਤਹਿ ਕੌਰ ਜੀ ਸਨ। ਪੰਦਰਾਂ ਦਿਨ ਲੰਗਰ ਦਿਨ ਰਾਤ ਚਲਦਾ ਰਿਹਾ। ੯੦ ਹਜ਼ਾਰ ਰੁਪਿਆ ਖਰਚ ਕੀਤਾ।



## ਗਊਆਂ ਨਾਲ ਪਿਆਰ

ਅੰਗਰੇਜ਼ਾਂ ਨੇ ਨੈਸ਼ਨਲ ਬੂਚੜਖਾਨਾ ਲਾਹੌਰ ਵਿਚ ਖੋਲ੍ਹਣ ਦਾ ਐਲਾਨ ਕਰ ਦਿਤਾਂ। ਸੱਤਰ ਸੌ ਗਊਆਂ ਹਮੇਸ਼ਾਂ ਕਤਲ ਕਰਨ ਵਾਸਤੇ। ਸਾਰੇ ਭਾਰਤ ਵਿਚ ਹਾਹਾਕਾਰ ਦੀ ਲਹਿਰ ਚਲ ਗਈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਚ ਸੌ ਮਣ ਘਿਉ ਦਾ ਹਵਨ ਤੇ ਚੰਡੀ ਦੀ ਵਾਰ ਸਵਾ ਲੱਖ ਪਾਠ ਕੀਤੇ।

ਸੰਨ ੧੯੨੮ ਵਿਚ ਭਾਦਰੋਂ ਮਹੀਨਾ ਭੋਗ ਤੇ ਅਰਦਾਸ ਹੋਣ ਤੇ ਬਾਦ ਲਾਹੌਰ ਦਾ ਨੈਸ਼ਨਲ ਬੂਚੜਖਾਨਾ ਸਦਾ ਵਾਸਤੇ ਹਟਾ ਦਿਤਾ ਗਿਆ। ਮਿਲਾਪ ਕਾਨਫਰੰਸ ਹੋ ਗਈ। ਸਾਰੇ ਪੰਜਾਬ ਦੇ ਮੱਤ ਆਏ ਭੈਣੀ ਸਾਹਿਬ।

ਸਤਿਗੁਰੂ ਪਰਤਾਪ ਸਿੰਘ ਜੀ ਦੇ ਜਿਲਾ ਜਲੰਧਰ ਦੇ ਮੁਠਡੇ ਪਿੰਡ ਅੰਦਰ ਨਾਮਧਾਰੀ ਸਿੰਘਾਂ ਦੇ ਮਲੇਰ ਕੋਟਲੇ ਵਿਚ ਸ਼ਹੀਦ ਹੋਣ ਦਾ ਦਿਵਾਨ ਕੀਤਾ ਜਿਸ ਤੇ ਪੰਜਾਬ ਦੇ ਹਰ ਪਿੰਡਾਂ ਵਿਚ ਕਾਂਗਰਸ ਲਹਿਰ ਚਲਾ ਦਿਤੀ ਅੰਗਰੇਜ਼ਾਂ ਦੇ ਖਿਲਾਫ।

ਪਰਜਾ ਮੰਡਲ ਕਾਨਫਰੰਸ ਲੁਧਿਆਣੇ ਹੋਣੀ ਸੀ ਪਰ ਅੰਗਰੇਜ ਨੇ ਰੋਕ ਦਿਤੀ। ਸਤਿਗੁਰੂ ਪਰਤਾਪ ਸਿੰਘ ਜੀ ਨੇ ੨੫ ਘੋੜੇ ਜਲੂਸ ਵਾਸਤੇ ਲੁਧਿਆਣੇ ਘਲੇ ਭੈਣੀ ਸਾਹਿਬੋਂ।

ਹਿੰਦੂ ਸਿੱਖ ਮਿਲਾਪ ਕਾਨਫਰੰਸ ਭੈਣੀ ਸਾਹਿਬ ਕੀਤੀ ਗਈ ਜੁਗਲ ਕਿਸ਼ੋਰ ਸੇਠ ਬਿਰਲਾ ਨੇ ਪੰਜ ਲੱਖ ਰੁਪਿਆ ਦੇ ਕੇ ਗੁਰਦੁਆਰਾ

ਸ੍ਰੀ ਭੈਣੀ ਸਾਹਿਬ ਦਾ ਪੱਕਾ ਬਨਾਉਣਾ ਚਾਹਿਆ। ਸਤਿਗੁਰਾਂ ਨੇ ਬਚਨ ਕੀਤਾ ਸੇਠਾ ਗਰੀਬਾਂ ਵਾਸਤੇ ਲੰਗਰ ਲਾ ਦੇ। ਏਸ ਸਮੇਂ ੧੦੧੧ ਸਧਾਰਨ ਪਾਠਾਂ ਦੇ ਭੋਗ ਪਾਏ ਭੈਣੀ ਸਾਹਿਬ। ਸੰਨ ੧੯੨੩ ੧੩ ਅਪਰੈਲ ਵਿਚ ਵਾਇਸਰਾਇ ਹਿੰਦ ਲਾਹੌਰ ਦੇ ਹੁਕਮ ਵਿਚ ਭੈਣੀ ਸਾਹਿਬ ਤੇ ਚੌਂਕੀ ਪੁਲਸ ਦੀ ਹਟਾਈ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ।



## ਅਪਰ ਅਪਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕੌਤਕ

੧੯੯੯ ਵਿਚ ਮੁਕਤਸਰ ਵਿਚ ੪੦੪ ਭੋਗ ਪਾਏ ਅਤੇ ਇਨਾਂ ਦਿਨਾਂ ਵਿਚ ਹੀ ਕੋਟ ਹੀਰਾ ਸਿੰਘ ਜ਼ਿਲਾ ਮਿੰਟਗੁਮਰੀ ਦੇ ਭਾਈ ਹਰਨਾਮ ਸਿੰਘ ਜੀ ਬਿਮਾਰ ਹੋ ਕੇ ਸਰੀਰ ਛਡ ਗਏ ਅਰ ਲੋਕ ਸਸਕਾਰਨ ਵਾਸਤੇ ਆਏ। ਸਿੰਘ ਦੀ ਦੇਹ ਪਲੰਘ ਤੇ ਪਈ ਸੀ। ਮਾਈ ਹਰ ਕੋਰ ਨੇ ਕਿਹਾ ਮੇਰੇ ਪੁਤ ਨੂੰ ਫੂਕੋ ਨਾ ਜਿੰਦਾ ਕਰਨ ਵਾਲਾ ਆ ਰਿਹਾ ਹੈ। ਮੇਰਾ ਸਤਿਗੁਰੂ ਜੀ ਆ ਰਿਹਾ ਹੈ ਜ਼ਰੂਰ ਆਏਗਾ ਲੋਕਾਂ ਨੇ ਕਿਹਾ ਮਾਈ ਤੂੰ ਖਬਰ ਵੀ ਭੇਜੀ ਹੈ ਸਤਿਗੁਰਾਂ ਨੂੰ ਤਾਂ ਮਾਈ ਹਰ ਕੌਰ ਨੇ ਜਵਾਬ ਦਿਤਾ। ਉਹ ਤੇ ਅਪਰ ਅਪਾਰ ਅੰਤਰਜਾਮੀ ਸਤਿਗੁਰੂ ਨੇ, ਮਾਈ ਬੈਠੀ ਆਪਣੇ ਪੁਤਰ ਦੀ ਲੋਥ ਦੇ ਕੋਲ ਭਜਨ ਕਰਨ ਲੱਗ ਪਈ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਭਾਈ ਵਜ਼ੀਰ ਸਿੰਘ ਜੀ ਸੰਤ ਰਤਨ ਸਿੰਘ ਜੀ ਲਾਂਗਰੀ ਸੰਤ ਬਹਾਦਰ ਸਿੰਘ ਜੀ ਚੌਰ ਬਰਦਾਰ ਕੋਟ ਹੀਰਾ ਸਿੰਘ ਵਿਚ ਜਾ ਪੁਜੇ। ਮਾਈ ਹਰ ਕੌਰ ਨੇ ਅਗੋਂ ਹੀ ਪਲੰਘ ਪਾਸ ਕੁਰਸੀ ਡਾਹ ਕੇ ਸੁਚੀ ਚਾਦਰ ਵਛਾਈ ਹੋਈ ਸੀ ਸਤਿਗੁਰੂ ਜੀ ਆਕੇ ਬੈਠ ਗਏ। ਸਾਰੀ ਸੰਗਤ ਤੇ ਪਿੰਡ ਦੇ ਸਾਰੇ

ਲੋਕ ਸਤਿਗੁਰਾਂ ਦੇ ਦਰਸ਼ਨ ਕਰ ਰਹੇ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਿਰਤਕ ਦੇਹ ਭਾਈ †ਹਰਨਾਮ ਸਿੰਘ ਦੀ ਸੱਜੀ ਬਾਂਹ ਫੜੀ ਤੇ ਬਚਨ ਕੀਤਾ—

"ਭਾਈ ਹਰਨਾਮ ਸਿੰਘ ਜੀ ਕੀ ਤਕਲੀਫ ਹੈ"

ਅਗੋਂ ਅਵਾਜ਼ ਆਈ ਹੁਣ ਤਾਂ ਕੁਝ ਵੀ ਨਹੀਂ ਹੈ ਕਹਿ ਕੇ ਹਰਨਾਮ ਸਿੰਘ ਜੀ ਉਠ ਬੈਠੇ ਸਤਿਗੁਰਾਂ ਦੇ ਚਰਨਾਂ ਤੇ ਸੀਸ ਆ ਨਿਵਾਇਆ।



## ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਅੰਤਰਜਾਮਤਾ

ਚੰਬਾ ਪਿੰਡ ਤਰਨ ਤਾਰਨ ਦੇ ਪਰਗਣੇ ਵਿਚ ਹੈ ਇਥੇ ਦੇ ਰਹਿਣ ਵਾਲੀ ਮਾਈ ਦਾਨੀ ਸੀ। ਜਿਸ ਦਾ ਪੁਤਰ ਸ਼ਰੀਕਾਂ ਨੇ ਮਾਰ ਦਿਤਾ। ਮਾਈ ਦਾਨੀ ਗੁਰਮਤ ਵਿਚ ਰੰਗੀ ਹੋਈ ਭਾਣਾ ਮੰਨਣ ਵਾਲੀ ਸੀ। ਆਪਣੇ ਪੁਤਰ ਦੇ ਅੰਤਮ ਭੋਗ ਪਾਉਣ ਸਮੇਂ ਉਸ ਨੇ ਪ੍ਰਣ ਕੀਤਾ ਸੀ ਕਿ ਸਤਿਗੁਰੂ ਪਰਤਾਪ ਸਿੰਘ ਜੀ ਦਰਸ਼ਨ ਦੇਣ ਮੇਰੇ ਪੁਤਰ ਦੇ ਭੋਗ ਤੇ, ਤਾਂ ਮੈਂ ਸਪੁਤੀ ਹੋਵਾਂ ਸੰਤ ਪਰੀਤਮ ਸਿੰਘ ਜੀ ਚੇਲੇਕੇ ਵਾਲੇ ਜਦ ਪਾਠ ਦਾ ਭੋਗ ਪਾਉਣ ਲਗੇ ਮਾਈ ਨੇ ਆਖਿਆ ਠਹਿਰੋ, ਭੋਗ ਨਾ ਪਾਓ ਸਤਿਗੁਰੂ ਪਰਤਾਪ ਸਿੰਘ ਜੀ ਆ ਰਹੇ ਨੇ ਤੁਸੀਂ ਕੋਰੇ ਘੜੇ ਵਿਚ ਜਲ ਭਰ ਦਿਉ ਠੰਢਾ ਹੋ ਜਾਵੇ। ਮੇਰੇ ਸਤਿਗੁਰੂ ਜੀ ਛਕਣਗੇ। ਸੰਗਤਾਂ ਨੇ ਕਿਹਾ ਮਾਈ ਜੀ ਤੈਂ ਕੋਈ ਸਤਿਗੁਰਾਂ ਪਾਸ ਸਿੰਘ ਘੱਲਿਆ ਹੈ ਜਾਂ ਸੁਨੇਹਾ ਘਲਿਆ ਹੈ। ਮਾਈ ਨੇ ਉਤਰ ਵਿਚ ਕਿਹਾ ਗੁਰੂ

---

ਨੋਟ—ਭਾਈ ਹਰਨਾਮ ਸਿੰਘ ਜੀ ਪਿੰਡ ਖੈਰਪੁਰ ਸਰਸੇ ਦੇ ਨਜ਼ਦੀਕ ਰਹਿੰਦੇ ਹੋਏ ਸਤਿਗੁਰਾਂ ਦੇ ਅਨਿਨ ਸੇਵਕ ਹਨ।

ਅੰਤਰਜਾਮੀ ਹੈ। ਉਹ ਘਟ ਘਟ ਦੀ ਜਾਨਣ ਵਾਲਾ ਹੈ। ਜ਼ਰੂਰ ਆਵੇਗਾ ਸਿੰਘਾਂ ਨੇ ਆਖਿਆ ਮਾਈ ਮਜਤਾਨੀ ਹੋਈ ਹੋਈ ਬ਼ਚਨ ਕਰਦੀ ਹੈ ਇਹ ਗਲਾਂ ਹੁੰਦੀਆਂ ਹੀ ਸੀ ਚੰਬੇ ਨਗਰ ਵਿਚ, ਸਰਗੋਧੇ ਤੋਂ ਰੇਸ ਨੂੰ ਛਡਕੇ ਸਤਿਗੁਰੂ ਪਰਤਾਪ ਸਿੰਘ ਜੀ ਲਾਇਲਪੁਰ ਅਤੇ ਲਾਹੌਰਅੰਮ੍ਰਿਤਸਰ ਤੇ ਤਰਨਤਾਰਨ ਦੇ ਵਿਚ ਦੀ ਚੰਬੇ ਨਗਰ ਪੁਜਕੇ ਮਾਈ ਦਾਨੀ ਦੀ ਭਾਵਨਾ ਪੂਰੀ ਕਰ ਕੇ ਭੋਗ ਪਾਇਆ। ਅਪਰ ਅਪਾਰ ਸਤਿਗੁਰੂ ਜੀ ਦੀ ਇਸ ਅੰਤਰਜਾਮਤਾ ਨੇ ਸਾਰੇ ਨਗਰ ਨੂੰ ਸਿਖ ਕਰ ਦਿਤਾ।



## ਕਾਨਫਰੰਸ

੧੯੮੯ ਵਿਚ ਗੁਰਮਤ ਸੰਗੀਤ ਕਾਨਫਰੰਸ ਸ੍ਰੀ ਭੈਣੀ ਸਾਹਿਬ ਵਿਚ ਕੀਤੀ ਗਈ। ਦਸਮ ਗੁਰੂ ਦੇ ਸ੍ਰੀ ਗਰੰਥ ਸਾਹਿਬ ਦੇ ੧੦੦ ਅਖੰਡ ਪਾਠ ਕੀਤੇ ਤੇ ਭੋਗ ਪਾਏ।



## ਗਊ ਪ੍ਰਦਰਸ਼ਨੀ

ਗਊ ਪ੍ਰਦਰਸ਼ਨੀ ਭੈਣੀ ਸਾਹਿਬ ਵਿਚ ਕੀਤੀ ਗਈ ਏਸੇ ਸਾਲ ਭਾਰਤ ਵਿਚ ਬੰਗਾਲ ਤੇ ਯੂ. ਪੀ. ਅਤੇ ਸੀ. ਪੀ. ਦੇ ਅੰਦਰ ਕਾਲ ਪੈ ਗਿਆ ਈ। ਭੂਚਾਲ ਦੇ ਨਾਲ ਲੋਕੀਂ ਬੇ ਘਰ ਹੋ ਗਏ ਸਨ। ਭੁਖ ਦੇ ਦੁਖ ਵਿਚ ਲੋਕਾਂ ਦੀਆਂ ਜਾਨਾਂ ਨਿਕਲ ਗਈਆਂ। ਪਰ ਸਤਿਗੁਰੂ ਪਰਤਾਪ ਸਿੰਘ ਜੀ ਨੇ ੨੦੦ ਬੋਰੀ ਚੌਲ਼ਾਂ ਦੀ ਘੱਲੀ ਭੈਣੀ ਸਾਹਿਬ ਤੇ ੫੦੦ ਖਦਰ ਦਾ ਥਾਨ।



# ਸੰਨ ੧੯੪੭

ਮੁਲਕ ਦੇ ਬਟਵਾਰੇ ਵਿਚ ਨਾਮਧਾਰੀ ਸ਼ਰਨਾਰਥੀ ਪੰਥ ਨੂੰ ਨਿਵਾਜ ਕੇ ਆਪਣੇ ਲੱਖਾਂ ਰੁਪਏ ਪੰਥ ਉਤੇ ਵਾਰ ਦਿਤੇ। ਬੇ-ਜ਼ਮੀਨੇ ਸਿੱਖਾਂ ਨੂੰ ਜ਼ਮੀਨਾਂ ਦੀ ਬਖਸ਼ਿਸ਼ ਕਰਕੇ ਮਾਲਕ ਕਰ ਦਿੱਤਾ। ਆਪ ਦੇ ਸਮੇਂ ਵਿਚ ਵਡੇ ਵਡੇ ਸ਼ਹਿਰਾਂ ਵਿਚ ਸਦਾਵਰਤ ਲਵਾ ਦਿਤੇ। ਭੈਣੀ ਸਾਹਬ ਅੰਦਰ ਬਰਨੀ ਤੇ ਜੋਤ ਰਾਤ ਦਿਨ ਸ਼ੁਧ ਘਿਉ ਦੀ ਰੀਤ ਨੂੰ ਪ੍ਰਚਾਰਿਆ। ਅੰਮ੍ਰਿਤਸਰ ਨਾਮਧਾਰੀ ਧਰਮਸਾਲਾ ਵਿਚ, ਤਰਨ ਤਾਰਨ ਨਾਮਧਾਰੀ ਧਰਮਸਾਲਾ ਵਿਚ, ਲੁਧਿਆਣੇ ਨਾਮਧਾਰੀ ਧਰਮਸਾਲਾ ਫੀਲਡ ਗੰਜ ਵਿਚ ਅਤੇ ਸ੍ਰੀ ਭੈਣੀ ਸਾਹਿਬ ਸਦਾ ਵਰਤ ਖੋਹਲ ਦਿਤੇ। ਬਸਤਰ ਰਜਾਈ ਜੋ ਮੰਗਿਆ ਕਿਸੇ ਸਭ ਨੂੰ ਦਿਤਾ। ਜੀਵਨ ਨਗਰ ਜ਼ਿਲਾ ਹਿਸਾਰ ਵਿਚ ਆਪ ਨੇ ਪੰਝੀ ਮਰੱਬੇ ਸ੍ਰੀ ਗੁਰੂ ਹਰੀ ਸਿੰਘ ਵਿਦਿਆਲਾ ਨੂੰ ਦਾਨ ਕਰ ਦਿਤੇ ਅਤੇ ਦੇ ਸਦਾ ਵਰਤ ਵਿਚ ਹਜ਼ਾਰਾਂ ਜੀਆਂ ਨੂੰ ਦੋ ਮਹੀਨੇ ਪ੍ਰਸ਼ਾਦਾ ਮਿਲਦਾ ਰਿਹਾ। ਰਿਆਸਤ ਨਾਭਾ ਦੇ ਬੀੜ ਵਿਚ ਬੇ-ਜਮੀਨੇ ਸਿੰਘਾਂ ਨੂੰ ੪੨ ਮਰੱਬੇ ਜ਼ਮੀਨ ਬਖਸ਼ ਕੇ ਨਿਹਾਲ ਕਰ ਦਿੱਤਾ। ਹਰ ਜ਼ਾਤ ਦੇ ਮੱਤ ਭੇਦ ਨੂੰ ਦੂਰ ਕਰਕੇ ਜ਼ਮੀਨਾਂ ਦਿਤੀਆਂ ਗਈਆਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਦੀ ਮਰਯਾਦਾ ਨੂੰ ਪ੍ਰਚਾਰਿਆ। ਭਜਨ ਤੇ ਬਾਣੀ ਸ਼ੁਧ ਪੜ੍ਹਣ ਦੀ ਸੋਧ ਰੱਖਣ ਦੀ ਵਿਸ਼ੇਸ਼ਤਾ ਪੰਥ ਨੂੰ ਦੇਂਦੇ ਰਹੇ। ੨੦੨੬, ੫, ੬ ਭਾਦਰੋਂ ਨੂੰ ਰਾਤ ਦੇ ਬਾਰਾਂ ਵਜੇ ਅਕਾਲ ਪੁਰਖ ਵਿਚ ਅਭੇਦ ਹੋ ਗਏ। ਸਰਬ ਸ਼ਕਤੀ ਖਜ਼ਾਨੇ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਰ ਗਏ।



# ਸ੍ਰੀ ਮਹਾਰਾਜਾ ਨਿਹਾਲ ਸਿੰਘ ਜੀ

ਬਿ: ੧੯੪੯ ਕਤਕ ਦੀ ੧੦ ਬੁਧਵਾਰ ਨੂੰ ਸ੍ਰੀ ਗੁਰੂ ਹਰੀ ਸਿੰਘ ਦੇ ਘਰ ਮਾਤਾ ਜਿਊਣ ਕੌਰ ਤੋਂ ਭੈਣੀ ਸਾਹਿਬ ਵਿਚ ਜਨਮ ਧਾਰਿਆ। ਬਾਲ ਉਮਰ ਵਿਚ ਖੇਲਣ ਤੋਂ ਪੁਲਸ ਰੋਕ ਦੇਂਦੀ ਤੇ ਨਿਗਰਾਨੀ ਵਿਚ ਰੱਖਦੀ ਰਹੀ ਤੇ ਦਸ ਕੁ ਸਾਲ ਦੀ ਉਮਰ ਵਿਚ ਗੁਰਮੁਖੀ ਬੋਧ ਪਾ ਕੇ ਪੰਜ ਗਰੰਥੀ ਕੰਠ ਕਰਕੇ ਨਿਤਨੇਮ ਕਰਦੇ ਰਹੇ। ਜੋ ਸਾਰੀ ਉਮਰ ਹੀ ਆਪ ਦਾ ਨਿਤਨੇਮ ਰਿਹਾ। ਆਪ ਜੀ ਦਾ ਅਨੰਦ ਸਰਦਾਰ ਧਿਆਨ ਸਿੰਘ ਜੀ ਪੱਥਰਾਂ ਵਾਲੇ ਲਾਹੌਰ ਦੇ ਵਸਨੀਕ ਬਮਰਾਓ ਗੋਤ ਦੇ ਰਾਮਗੜ੍ਹੀਏ ਦੀ ਸਪੁੱਤਰੀ ਜਸਵੰਤ ਕੌਰ ਨਾਲ ਹੋਇਆ। ਮਾਤਾ ਜਸਵੰਤ ਕੌਰ ਤੋਂ ਵਡ ਸਾਹਿਬਜ਼ਾਦੇ ਠਾਕੁਰ ਸ਼ਮਸ਼ੇਰ ਸਿੰਘ ਜੀ ੧੯੧੯ ਵਸਾਖ ਨੂੰ ਭੈਣੀ ਸਾਹਿਬ ਵਿਚ ਜਨਮੇ। ਪਹਿਲੇ ਪਹਿਲ ਆਪ ਦਾ ਨਾਮ ਵਲੱਭ ਪ੍ਰਭਾਕਰ ਸਿੰਘ ਲਾਡਲਾ ਨਾਮ ਆਖਦੇ ਰਹੇ ਅਤੇ ਛੋਟੇ ਸਾਹਿਬਜ਼ਾਦੇ ੧੯੨੧ ਵਿਚ ਪੈਦਾ ਹੋਏ ਜਿਨ੍ਹਾਂ ਦਾ ਨਾਮ ਠਾਕਰ ਵਿਸ਼ੇਸ਼ਰ ਸਿੰਘ ਜੀ ਹੈ। ਆਪ ਜੀ ਨੂੰ ਤੇ ਖਾਸ ਪੁਲਸ ਨਿਗਰਾਨੀ ਵਿਚ ਰੱਖਦੀ ਰਹੀ ਤੇ ਹਾਜਰੀ ਲਾਉਂਦੀ ਰਹੀ। ਮਹਾਰਾਜ ਨਿਹਾਲ ਸਿੰਘ ਜੀ ੧੯੮੧ ਵਿਚ ਭੈਣੀ ਸਾਹਿਬ ਦੇ ਮੁਖਤਿਆਰ ਚੁਣੇ ਗਏ। ੧੮ ਮਾਘ ਨੂੰ ਆਪ ਨੇ ੪੫ ਪਾਠਾਂ ਦੇ ਸਧਾਰਨ ਭੋਗ ਪਾ ਕੇ ਹਜਾਰਾਂ ਸਿੰਘਾਂ ਦੀ ਹਾਜਰੀ ਵਿਚ ਰਾਮਸਰ ਸਰੋਵਰ ਦੀ ਨੀਂਹ ਰੱਖੀ। ਦਿਨ ਦੇ ਨੌਂ ਵਜੇ ਸ਼ੁਕਰਵਾਰ ਮਹਾਰਾਜਾ ਨਿਹਾਲ ਸਿੰਘ ਜੀ ਦੀ ਦੇਸ਼ ਸੇਵਾ ੧੯੨੯ ਅੰਦਰ ਆਪ ਕੈਦ ਕੀਤੇ ਗਏ ਗੁਜਰਾਤ ਵਿਚ ਸੰਨ ੪੭ ਵਿਚ। ਆਪ ਪੰਜਾਬ ਦੀ ਅਮਨ ਸਭਾ ਦੇ ਪ੍ਰਬੰਧਕ ਸਨ। ਆਪ ਲਾਹੌਰ ਤੋਂ ਦੇਸ਼ ਬਟਵਾਰੇ ਸਮੇਂ ਦਿਲੀ ਵਿਚ ਆ ਗਏ। ਭਾਰਤ ਆਜ਼ਾਦ ਹੋ ਗਿਆ। ਪੰਡਤ ਜਵਾਹਰ ਲਾਲ ਨੇ ਆਪ ਜੀ ਨੂੰ ਐਮ. ਐਲ. ਪੀ. ਸਾਬਕ ਐਮ. ਸੀ. ਪੀ. ਦਾ ਮਾਣ ਦਿਤਾ ਗਿਆ। ਦੇਸ਼ ਦੇ ਸੁਤੰਤਰ

ਹੋਣ ਦੇ ਥਾਂ ਅੰਗਰੇਜ਼ ਦੇਸ਼ ਦੇ ਦੋ ਹਿਸੇ ਕਰਕੇ ਚਲਾ ਗਿਆ। ਮਹਾਰਾਜ ਨਿਹਾਲ ਸਿੰਘ ਜੀ ਸਾਰੇ ਭਾਰਤ ਦੇ ਵਸੰਦਿਆਂ ਨਾਲ ਪਿਆਰ ਰਖਦੇ ਸਨ। ਨਾਮਧਾਰੀ ਪੰਥ ਨੂੰ ਉਚਾ ਕਰਨ ਦਾ ਬਲ ਰੱਖਦੇ ਸੀ। ਆਪ ਅਜ਼ਾਦ ਭਾਰਤ ਦੇ ਸਾਬਕ ਐਮ. ਪੀ. ਸੀ। ੨੬ ਮਾਰਚ ੧੯੬੯ ਐਮ. ਐਲ. ਏ. ਹੋਸਟਲ ਚੰਡੀਗੜ੍ਹ ਵਿਚ ਸਦਾ ਲਈ ਦੇਹ ਤਿਆਗ ਗਏ।



## ਸਵਰਗਵਾਸੀ ਮਹਾਰਾਜਾ ਗੁਰਦਿਆਲ ਸਿੰਘ ਜੀ

ਕਤਕ ਵਦੀ ੧੦ ਦਿਨ ਸੋਮਵਾਰ ਬਿਕਰਮ ੧੯੫੪ ਸ੍ਰੀ ਗੁਰੂ ਹਰੀ ਸਿੰਘ ਜੀ ਦੇ ਘਰ ਮਾਤਾ ਜੀਊਣ ਕੌਰ ਜੀ ਦੇ ਭੈਣੀ ਸਾਹਿਬ ਵਿਚ ਪ੍ਰਗਟੇ ਬਾਲਕ ਅਵਸਥਾ ਵਿਚ ਵੀ ਪੁਲਸ ਆਪ ਤੇ ਨਿਗਰਾਨੀ ਰਖਦੀ ਰਹੀ । ਆਪ ਨੇ ਗੁਰਦਵਾਰੇ ਦੀ ਚਾਰਦਵਾਰੀ ਦੇ ਅੰਦਰ ਗੁਰਮੁਖੀ ਬੋਧ ਪਾ ਕੇ ਗੁਰਬਾਣੀ ਕੰਠ ਕਰ ਲਈ ਅਤੇ ਅੰਗਰੇਜ਼ ਦੀ ਪੁਲਸ ਨੇ ਆਪ ਨੂੰ ਕਿਸੇ ਸਕੂਲ ਵਿਚ ਪੜ੍ਹਨ ਨਾ ਜਾਣ ਦਿਤਾ ਕਿਉਂਕਿ ਪੁਲਸ ਦੀ ਡਿਊਟੀ ਸੀ। ਗੁਰੂ ਘਰ ਦੇ ਕਿਸੇ ਪ੍ਰਵਾਰ ਦੇ ਬੰਦੇ ਨੂੰ ਵੀ ਭੈਣੀ ਸਾਹਿਬ ਦੀ ਜੂਹ ਚੋਂ ਬਾਹਰ ਨਹੀਂ ਸਨ ਨਿਕਲਨ ਦੇਂਦੇ। ਤਦ ਵੀ ਆਪ ਨੇ ਡੇਰੇ ਅੰਦਰ ਹੀ ਸੰਸਕ੍ਰਿਤ, ਬੰਗਾਲੀ, ਚੀਨੀ, ਗੁਜਰਾਤੀ, ਲੰਡੇ, ਉਰਦੂ, ਫਾਰਸੀ, ਅੰਗਰੇਜ਼ੀ, ਰੋਮਨ ਆਦਿ ਦੇ ਆਲਮ ਬਣ ਗਏ। ਆਪ ਨੇ ਥੋੜੇ ਸਮੇਂ ਵਿਚ ਹੀ ਅੰਗਰੇਜੀ ਦੀ ਤੇ ਉਰਦੂ ਦੀ ਤਾਲੀਮ ਪਾ ਲਈ । ਬਾਬਾ ਧਿਆਨ ਸਿੰਘ ਲਾਹੌਰ ਵਾਲੇ ਦੀ ਸਪੁਤਰੀ ਨਾਲ ੧੯੨੧ ਵਿਚ ਆਪ ਦਾ ਅਨੰਦ ਹੋ ਗਿਆ। ਆਪ ਦੇ ਮਹਿਲਾਂ ਦਾ ਨਾਮ ਬੇਬੇ ਕਰਤਾਰ ਕੌਰ ਸੀ। ਮਹਾਰਾਜ ਜੀ ਨੇ ਲਾਹੌਰ ਰਹਿੰਦੇ ਹੋਏ ਅੰਗਰੇਜ਼ੀ ਦਾ ਚੰਗਾ ਮੁਤਾਲਾ ਕਰ ਲਿਆ। ਅੰਗਰੇਜ਼ੀ ਦੇ ਟਰਬਿਊਨ ਰੋਜ਼ਾਨਾ ਅਖਬਾਰ ਵਿਚ ਆਪ ਦਾ ਲੇਖ ਹਰ ਰੋਜ਼ ਛਪਦਾ ਸੀ ਜਿਸ ਦੀ ਸੁਰਖੀ 'ਹੱਡ ਬੀਤੀ'

ਸੀ। ਹਿੰਦੀ ਦਾ ਮਿਲਾਪ ਅਖਬਾਰ ਤੇ ਪੰਜਾਬੀ ਤੇ ਉਰਦੂ ਦੀਆਂ ਅਖਬਾਰਾਂ ਵਿਚ ਆਪ ਦੇ 'ਹੱਡ ਬੀਤੀ ਲੇਖ' ਪ੍ਰਕਾਸ਼ਿਤ ਹੁੰਦੇ ਰਹੇ। ਆਪ ਜੀ ਦੇ ਉਦਮ ਸਦਕਾ ਲਾਹੌਰ ਵਿਚੋਂ ਹਫਤਾਵਾਰ ਸਤਿਜੁਗ ਅਖਬਾਰ ਪ੍ਰਕਾਸ਼ਿਤ ਕੀਤਾ ਜਾਂਦਾ ਸੀ। ਕੁਝ ਸਮੇਂ ਦੇ ਬਾਅਦ ਮਹਾਰਾਜਾ ਸਾਹਿਬ ਆਲ ਇੰਡੀਆ ਸਮਾਗਮ ਦੇ ਮੈਂਬਰ ਚੁਨੇ ਗਏ ਪੰਜਾਬ ਵਲੋਂ ੧੯੨੧ ਵਿਚ। ੧੯੨੨ ਵਿਚ ਕਾਂਗਰਸ ਇਜਲਾਸ ਬਨਾਰਸ ਵਿਚ ਆਪ ਦਾ ਇਕ ਲੈਕਚਰ ਨਾਮਧਾਰੀ ਸਿੰਘਾਂ ਤੇ ਕੀ ਬੀਤੀ ਤੇ ਹੋਇਆ। ਇਸ ਲੈਕਚਰ ਦਾ ਬੜਾ ਪਰਭਾਵ ਹੋਇਆ। ਈਸਵੀ ੧੯੨੩ ਵਿਚ ਬਲਗਾਮ ਕਾਂਗਰਸ ਇਜਲਾਸ ਵਿਚ ਆਪ ਕੰਮ ਕਰਨ ਲਗ ਪਏ। ਭਾਰਤ ਵਿਚ ਹਰ ਦਿਨ ਨਾਮਧਾਰੀ ਪੰਥ ਦੀ ਬੀਤੀ ਜਾਣ ਪਛਾਣ ਹਿੰਦੂ ਸਿੱਖ ਮੁਸਲਮਾਨਾਂ ਵਿਚ ਦਜੀ। ਹਿੰਦੂ ਸਿੱਖ ਮੁਸਲਮਾਨਾਂ ਨੇ ਆਪ ਜੀ ਨੂੰ ਨੇਤਾ ਚੁਣ ਲਿਆ। ਜੋ ਅੰਗਰੇਜਾਂ ਨੇ ਨਾਮਧਾਰੀ ਪੰਥ ਤੇ ਜ਼ੁਲਮ ਕੀਤੇ ਸਨ। ਆਪ ਨੇ ਜੰਤਾ ਅਗੇ ਲਿਆ ਰਖੇ। ਮਨ ਦੀ ਸਧਰ ਮਨ ਵਿਚ ਹੀ ਸੀ ਜਦੋਂ ਕਿ ਬਿ: ੧੯੭੬ ਭਾਦਰੋਂ ਸੋਮਵਾਰ ਨੂੰ ਰਾਮ ਸਰ ਗੋਲ ਛੱਪਰ ਪਾਸ ਦੇਹ ਛੱਡ ਸਚਖੰਡ ਜਾ ਵਸੇ। ਆਪ ਦੇ ਵਿਛੜਨ ਨਾਲ ਜੋ ਨਾਮਧਾਰੀ ਪੰਥ ਨੂੰ ਘਾਟਾ ਪਿਆ ਉਹ ਪੂਰਾ ਹੋਣਾ ਅਸੰਭਵ ਹੈ। ਮਹਾਰਾਜ ਜੀ ਦੇ ਮਹਿਲ ਬੇਬੇ ਕਰਤਾਰ ਕੌਰ ਬਿ: ੧੯੮੧ ਸੌਣ ੨੯ ਦੇ ਐਤਵਾਰ ਪੂਰਨਮਾਸੀ ਨੂੰ ਸਚਖੰਡ ਚਲੇ ਗਏ ਭੈਣੀ ਸਾਹਿਬ।



# ਸ਼ਾਂਤ ਨਿਧ ਸਰਬ ਸ਼ਕਤੀ ਦੇ ਭੰਡਾਰ ਗੁਰਮਤਿ ਦੇ ਸਾਗਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਆਪ ਦਾ ਪਵਿਤਰ ਪ੍ਰਗਟ ਦਿਹਾੜਾ ਬਿਕਰਮ ੧੯੭੭ ੯ ਮਾਘ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਿਲ, ਮਾਤਾ ਭੂਪਿੰਦਰ ਕੌਰ ਤੋਂ ਜੋਤ ਨੇ ਪ੍ਰਕਾਸ਼ ਕੀਤਾ ਭੈਣੀ ਸਾਹਿਬ।

ਸਦਾ ਸਲਾਮਤ ਨਿਰੰਕਾਰ ਨੇ ਗੁਰਗਦੀ ਨਾਮਧਾਰੀ ਪੰਥ ਦੀ ਸੰਭਾਲਤਾ ਪਾਈ।

ਘਰ ਮੰਦਰ ਹਟ ਨਾਲੇ ਸੋਹੇ,
ਜਿਸ ਵਿਚ ਨਾਮ ਨਿਵਾਸੀ ਰਾਮ।
ਕਾਟੀ ਜਮ ਕੀ ਫਾਸੀ ਪ੍ਰਭ ਅਬਿਨਾਸੀ,
ਹਰ ਹਰ ਨਾਮ ਧਿਆਏ।
ਸਗਲ ਸਮੱਗਰੀ ਪੂਰਨ ਹੋਈ,
ਮਨ ਇਛੇ ਫਲ ਪਾਏ।
ਸੰਤ ਸਾਜਨ ਸੁਖ ਮਾਣਹਿ ਰਲੀਆਂ,
ਦੂਖ ਦਰਦ ਭਰਮ ਨਾਸੀ।
ਸ਼ਬਦ ਸਵਾਰੇ ਸਤਿਗੁਰ ਪੂਰੇ,
ਨਾਨਕ ਸਤਿਗੁਰ ਬਲ ਜਾਸੀ।੨।
ਦਾਤ ਖਸਮ ਕੀ ਪੂਰੀ ਹੋਈ,
ਨਿਤ ਨਿਤ ਚੜ੍ਹੇ ਸਵਾਈ ਰਾਮ।
ਪਾਰਬ੍ਰਹਮ ਖਸਮਾਨਾ ਕੀਆ,
ਜਿਸ ਦੀ ਵਡੀ ਵਡਿਆਈ ਰਾਮ।
ਆਦਿ ਜੁਗਾਦਿ ਭਗਤਨ ਕਾ ਰਾਖਾ,
ਸੋ ਪ੍ਰਭ ਭਇਆ ਦਇਆਲਾ।

ਜੀਆ ਜੰਤ ਸਭ ਸੁਖੀ ਵਸਾਏ,
ਪ੍ਰਭਿ ਆਪ ਕਿਰਪਾਲਾ।
ਦਸਦਿਸ ਪੂਰ ਰਹਿਆ ਜਸ ਸੁਆਮੀ,
ਕੀਮਤਿ ਕਹਿਣ ਨਾ ਜਾਈ।
ਕਹੁ ਨਾਨਕ ਸਤਿਗੁਰ ਬਲਿਹਾਰੀ,
ਜਿਸ ਅਵਚਲੁ ਨੀਵ ਰਖਾਈ।੩।

ਗਿਆਨ ਧਿਆਨ ਪੂਰਨ ਪ੍ਰਮੇਸ਼ਰ ਪਿਆਰ ਤੇ ਅੰਮ੍ਰਿਤ ਦੇ ਸੋਮੇ ਸ੍ਰੀ ਸਤਿਗੁਰੂ ਸ਼ਾਂਤ ਸਰੂਪ ਧੀਰਜ ਦੇ ਭੰਡਾਰ ਗੰਭੀਰ ਤੇ ਸੀਤਲਤਾ ਦੇ ਸਾਗਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਦਾ ਸਲਾਮਤ ਨਿਰੰਕਾਰ।




॥ ਇਤਿ ॥

ਦਸਖਤ ਸੰਤ ਬਿਸ਼ਨ ਸਿੰਘ ਹਿਸਟੋਰੀਅਨ ਨਿਜਰ
ਸ੍ਰੀ ਜੀਵਨ ਨਗਰ ਜ਼ਿਲਾ ਹਿਸਾਰ




ਪ੍ਰਿੰਟਰ—ਸ: ਪ੍ਰੀਤਮ ਸਿੰਘ ਗੰਭੀਰ
ਗੰਭੀਰ ਪ੍ਰਿੰਟਿੰਗ ਪਰੈਸ ਚੌਂਕ ਬਾਬਾ ਭੌੜੀ ਵਾਲਾ, ਅੰਮ੍ਰਿਤਸਰ

# ਨਾਮਧਾਰੀ ਇਤਿਹਾਸ ਦੇ ਟਰੈਕਟ

੧. ਆਜ਼ਾਦੀ ਦੀ ਲਹਿਰ ਵਿਚ ਨਾਮਧਾਰੀ ਦੇਵੀਆਂ ਦਾ ਇਤਿਹਾਸ
੨. ਇਨਕਲਾਬੀ ਕੂਕਾ ਸ: ਧੌਂਕਲ ਸਿੰਘ ਦਾ ਪਿੰਜਰੇ ਬੰਦ ਹੋਣਾ।
੩. ਬਾਗੀ ਕੂਕਾ, ੨੨ ਸੂਬਿਆਂ ਦੀ ਕਥਾ
੧. ਸ਼ਹੀਦ ਬਿਲਾਸ ਅੰਮ੍ਰਿਤਸਰ ਵਿਚ ਨਾਮਧਾਰੀ ਸਿੰਘ ਸ਼ਹੀਦ।
੨. ਕੂਕਾ ਸਿੰਘ ਤੇ ਅੰਗਰੇਜ਼ ਰਾਜ
੩. ਉਸਤਤ ਨਾਮਾ ਸਤਿਗੁਰੂ ਰਾਮ ਸਿੰਘ
੪. ਭਗਤ ਸ੍ਰੀ ਨਾਮਦੇਵ ਪ੍ਰਕਾਸ਼ ਜਨਮ ਸਾਖੀ
੫. ਭਗਤ ਸ੍ਰੀ ਰਵਿਦਾਸ ਪ੍ਰਕਾਸ਼ ਜਨਮ ਸਾਖੀ
੬. ਗੁਰਮਤਿ ਰੀਤ ਅਨੰਦ ਖੋਟਿਆਂ ਦਾ ਮੇਲਾ, ਰਚਿਤ ਗਿਆਨੀ ਬਾਬਾ ਕਾਹਲਾ ਸਿੰਘ ਨੰਗਲਾਂ ਵਾਲੇ

() ਪ੍ਰਕਾਸ਼ਤ ਹੋਣ ਵਾਲੇ ਟਰੈਕਟ ()

ਅੜਬੰਗੀ ਦਾ ਖੂੰਡਾ, ਕੂਕੇ ਦੀ ਕਿਰਪਾਣ, ਜੋਤ ਕਾ ਜਾਮਾਂ, ਰਾਇਕੋਟ ਤੇ ਲੁਧਿਆਣੇ ਵਿਚ ਸ਼ਹੀਦ, ਮਲੇਰ ਕੋਟਲੇ ਵਿਚ ਤੋਪਾਂ ਨਾਲ ਸਿੰਘ ਸ਼ਹੀਦ, ਸਾਗਰੋਂ ਪਾਰ ਗੁਰ ਦਰਸ਼ਨ, ਗਾਗਰ ਵਿਚ ਸਾਗਰ, ਟਹਿਕਦੇ ਫੂਲ, ਦਾਨੀ ਸਜਨਾਂ ਦੀ ਸਹਾਇਤਾ ਨਾਲ ਜਿਉਂ ਜਿਉਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੁਕਮ ਦੇਣਗੇ ਪ੍ਰਕਾਸ਼ਿਤ ਹੋਣਗੇ। ਛਪੇ ਪੁਸਤਕ ਮਿਲਦਣ ਦਾ ਪਾ—

**ਗਿ: ਬੂਟਾ ਸਿੰਘ ਘੜੀ ਸਾਜ ਵੈਦਰਾਜ**
ਦਮਦਮਾ ਡਾ: ਧਰਮ ਪੁਰ ਜ਼ਿਲਾ ਹਿਸਾਰ

**ਸੰਤ ਭੂਪ ਸਿੰਘ ਅਜੈਬ ਸਿੰਘ**
ਮੰਡੀ ਡੱਬ ਵਾਲੀ ਜ਼ਿਲਾ ਹਿਸਾਰ

**ਸੰਤ ਬੀਰ ਸਿੰਘ ਜੀ ਸ: ਪ੍ਰੀਤਮ ਸਿੰਘ ਕੂਕਾ**
ਕੁਤਬ ਫਰੋਸ਼, ਡਾ: ਖਾਸ ਨੰਗਲ ਛੋਟੇ, ਜ਼ਿਲਾ ਲੁਧਿਆਣਾ

ਕੈਦਾਂ, ਫਾਂਸੀਆਂ, ਪਿੰਜਰੇ ਬੰਦ ਕੂਕੇ,
ਤੋਪੋਂ ਮੌਤ ਦਾ ਲੈਂਦੇ ਨੇ ਪਾਸ ਬਾਗੀ।
ਡੋਬੇ ਵਿਚ ਸਮੁੰਦਰ ਦੇ ਕਈ ਕੂਕੇ,
ਕਰਦੇ ਭਾਰਤ, ਅਜ਼ਾਦ, ਅਰਦਾਸ ਬਾਗੀ।
ਗਊਆਂ ਰਖਿਆਂ ਬਦਲੇ ਸ਼ਹੀਦ ਹੁੰਦੇ,
ਕੂਕੇ ਸਿੰਘ ਅੰਗਰੇਜ਼ ਤੋਂ ਖਾਸ ਬਾਗੀ।
ਸਤਿਗੁਰੂਰਾਮ ਸਿੰਘ ਦੇ ਦਰਸ਼ਨ ਕਰਨ ਵਾਲੇ,
ਸਾਗਰੋਂ ਪਾਰ ਜਾ, ਕਰਨ ਬਿਲਾਸ ਬਾਗੀ।
ਬਾਗੀ ਉਹ ਜੋ ਪੰਥ ਦਾ ਹਾਲ ਲਿਖਦਾ,
ਪੜ੍ਹੇ, ਲਿਖੇ ਜੋ ਬਾਗੀ ਇਤਿਹਾਸ ਕੂਕਾ।
ਬਿਸ਼ਨ ਸਿੰਘ ਨੇ ਬਾਗੀ ਫਰੰਗੀਆਂ ਤੋਂ,
ਫਰਸ਼ੋਂ, ਅਰਸ਼ ਜਾ ਕੀਤਾ ਹੈ ਵਾਂਸ ਕੂਕਾ।